੧ਓ ਸਤਿ ਗੁਰਪ੍ਰਸਾਦਿ ॥

## ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ

# ਸਟੀਕ ਭਾਗ ੧

ਅਰਥਾਤ

# ਸ਼੍ਰੀ ਜਪੁ ਜੀ ਸਟੀਕ

(ਅਲੌਚਿਕਵ੍ਰਿਤਿ)

—ਲੇਖਿਕ—

ਸ੍ਰੀ ੧੦੮ ਸ੍ਵਾਮੀ ਹਰਿਨਾਮ ਦਾਸ ਉਦਾਸੀਨ ਵੈਦਜ

—ਪ੍ਰਕਾਸ਼ਕ—

ਰਾਮੇਸ ਚੰਦ੍ਰ-ਸੂਰੀ

ਕਾਂਤੇਸ਼ ਆਯੁਰਵੈਦਿਕ ਫਾਰਮੇਸੀ

ਕਪੂਰਥਲਾ (ਪੰਜਾਬ)





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

੧ੴ ਸਤਿਗੁਰ ਪ੍ਰਸਾਦਿ ॥

## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ

# ਸਟੀਕ ਭਾਗ ੧

ਅਰਥਾਤ

# ਸ੍ਰੀ ਜਪੁ ਜੀ ਸਟੀਕ

(ਅਲੌਚਿਕਵ੍ਰਿਤਿ)

—ਲੇਖਿਕ—

ਸ੍ਰੀ ੧੦੮ ਸ੍ਵਾਮੀ ਹਰਿਨਾਮ ਦਾਸ ਉਦਾਸੀਨ ਵੈਦਜ



—ਪ੍ਰਕਾਸ਼ਕ—

ਰਾਮੇਸ਼ ਚੰਦ੍ਰ-ਸੂਰੀ

ਕਾਂਤੇਸ਼ ਆਯੁਰਵੈਦਿਕ ਫਾਰਮੈਸੀ

ਕਪੂਰਥਲਾ (ਪੰਜਾਬ) ਕੀਮਤ 5 ਰੁਪੈ

# ਪ੍ਰਯੋਜਨ

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਸ਼ੁੱਧ ਲਿਖਣ, ਸ਼ੁੱਧ ਬੋਲਣ ਅਤੇ ਸ਼ੁੱਧ ਪ੍ਰਚਾਰਨਾ ਗੁਰੂਬਾਣੀ ਦੇ ਹਰੇਕ ਸ਼੍ਰਧਾਲੂ ਵਾਸਤੇ ਬਹੁਤ ਜਰੂਰੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਇਤਿਹਾਸ ਵਿੱਚ ਲਿਖਿਆ ਹੋਇਆ ਹੈ ਕਿ ਓਅੰਕਾਰ ਵਿੱਚੋਂ ਇਕ ਸਿੱਖ ਪ੍ਰੇਮੀ ਨੇ 'ਕਰਤੇ ਦੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ', ਨੂੰ × × ਕੇ ਜਾਣੈ ਗੁਰੂ ਸੂਰਾ' ਪੜ੍ਹਿਆ ਸੀ ਤਾਂ ਗੁਰੂ ਜੀ ਨੇ ਚਪੇੜ ਮਾਰ ਕੇ ਸਮ-ਝਾਉਣ ਨੂੰ ਕਿਹਾ ਸੀ। ਜਿਸ ਤੋਂ ਇਹ ਮਤਲਬ ਨਿਕਲਦਾ ਹੈ ਕਿ ਸ੍ਰੀ ਗੁਰੂ ਜੀ ਗੁਰੂਬਾਣੀ ਨੂੰ ਸ਼ੁੱਧ ਬੋਲਣ ਦੇ ਹੀ ਪੱਖ ਵਿੱਚ ਸਨ। ਸ੍ਰੀ ਗੁਰੂ ਹਰਿ ਗੋਬਿੰਦ ਜੀ ਨੇ ਸ਼ੁੱਧ ਜਪੁ ਜੀ ਪੜ੍ਹਨ ਵਾਲੇ ਦੀ ਹੀ ਸ੍ਰਧਾ ਪੂਰਨ ਕੀਤੀ ਸੀ। ਇਸ ਤੋਂ ਵੀ ਗੁਰੁਬਾਣੀ ਦੇ ਸ਼ੁੱਧ ਪੜ੍ਹਨ ਦਾ ਹੀ ਮਹਾਤਮ ਜ਼ਾਹਰ ਹੁੰਦਾ ਹੈ। ਸਾਡਾ ਪ੍ਰਯੋਜਨ ਵੀ ਗੁਰੂਬਾਣੀ ਨੂੰ ਸ਼ੁੱਧ ਲਿਖਣ, ਸ਼ੁੱਧ ਪੜ੍ਹਨ ਅਤੇ ਸ਼ੁੱਧ ਪ੍ਰਚਾਰਨ ਦਾ ਹੈ।

ਹਰੇਕ ਚੀਜ਼ ਦਾ ਜੋੜਾ ਹੁੰਦਾ ਹੈ, ਜਿਸਦਾ ਜੋੜਾ ਨਹੀਂ—ਉਸ ਨੂੰ ਸੰਸਾਰ ਵਿੱਚੋਂ ਸਮਝਿਆ ਹੀ ਨਹੀਂ ਜਾ ਸਕਦਾ। ਗਜਾਨ ਅਗਜਾਨ, ਮਾਯਾ ਬ੍ਰਹਮ, ਕਰਮ ਅਕਰਮ, ਸ਼ਾਂਤਿ ਅਸ਼ਾਂਤਿ, ਮੋਹ ਵਿਵੇਕ, ਧਰਮ ਅਧਰਮ ਦ੍ਵੰਦ ਵਾਦਾਂ ਅਨੁਸਾਰ ਹੀ ਸ਼ੁੱਧ ਅਸ਼ੁੱਧ ਦਾ ਜੋੜਾ ਹੈ। ਜਿੰਨਾ ਚਿਰ ਅਸ਼ੁੱਧ ਦਾ ਰੂਪ ਨਹੀਂ ਦਿਸਦਾ—ਓਨ੍ਹਾਂ ਚਿਰ ਸ਼ੁੱਧ ਦਾ ਰੂਪ ਵੀ ਸਮਝਿਆ ਨਹੀਂ ਜਾ ਸਕਦਾ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ 20 ਕੁ ਮੁਖਤਲਿਫ ਕਿਸਮ ਦੀਆਂ ਹਨ। ਇਸ ਨਿਰਯਣ ਲਈਅਸਾਂ 'ਪੁਰਾਤਨਿ ਬੀੜਾਂ ਤੇ ਵਿਚਾਰ' ਨਾਮੀ ਪੁਸਤਕਾਂ ਵਿੱਚ ਅੱਡਰਾ ਸਿਲਸਲਾ ਸ਼ੁਰੂ ਕੀਤਾ ਹੋਇਆ ਹੈ। ਪਰ ਪ੍ਰੈਸ ਵਿੱਚ ਜੋ ਬੀੜ ਛਪੀ ਹੋਈ ਹੈ, ਪ੍ਰਚਾਰ ਬਹੁਤਾ ਏਸ ਦਾ ਹੀ ਹੈ। ਏਸ ਵਿੱਚੋਂ ਪਹਿਲਾਂ ਅਸ਼ੁੱਧੀਆਂ ਨੂੰ ਸਮਝਣਾ ਜ਼ਰੂਰੀ ਹੈ, ਅਸ਼ੁੱਧੀਆਂ ਨੂੰ ਸਮਝਣ ਵਾਸਤੇ ਆਧਾਰਿਤ ਪ੍ਰਮਾਣ ਵੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹੋਣਾ ਜ਼ਰੂਰੀ ਹੈ। ਬੀੜ ਦੇ ਵਿੱਚ ਹੀ ਗੁਰੁਬਾਣੀ ਨੂੰ ਸ਼ੁੱਧ ਰੱਖਣ ਵਾਸਤੇ 'ਇਕਤੁਕੇ ਦੁਤੁਕੇ, ਤਿਤੁਕੇ, ਚਉਤੁਕੇ, ਦੁਪਦੇ, ਤਿਪਦੇ, ਚਉਪਦੇ, ਪੰਚਪਦੇ, ਅਸ਼ਟਪਦੀਆਂ ਆਦਿਕ ਪਾਠ ਹਨ। ਗੁਰੁਬਾਣੀ ਦਾ ਅੰਕ ਵਿਧਾਨ ਵੀ ਬਾਣੀ ਨੂੰ ਸ਼ੁੱਧ ਰੱਖਣ ਵਾਸਤੇ ਹੀ ਰੱਖਿਆ ਹੋਇਆ ਹੈ। ਰਾਗੁ, ਘਰੁ, ਸਮਸਜਾਵਾਂ,

ਛੰਤ, ਪਦ-ਗਿਣਤੀ, ਪਉੜੀਆਂ ਦੀ ਤੁਕ ਗਿਣਤੀ, ਮਾਤ੍ਰਿਕ ਗਿਣਤੀ ਆਦਿ ਸਾਮਗ੍ਰੀ ਗੁਰੂਬਾਣੀ ਨੂੰ ਸ਼ੁੱਧ ਰੱਖਣ ਵਾਸਤੇ ਹੀ ਰੱਖੀ ਹੋਈ ਹੈ। ਅਸਾਂ ਏਸ ਟੀਕੇ ਵਿੱਚ ਗੁਰੂਬਾਣੀ ਦੀ ਸ਼ੁਧਾਈ ਵਾਸਤੇ ਰਾਇ ਦਿੱਤੀ ਹੈ। ਏਸ ਰਾਇ ਦੀ ਪੁਸ਼ਟੀ ਤਾਂ ਹੀ ਹੋਵੇਗੀ--ਜੇ ਕਿਸੇ ਬੀੜ ਦਾ ਪਾਠ ਰਲੇਗਾ। ਸਾਡਾ ਏਸ ਤੋਂ ਬਿਨਾ ਕੋਈ ਪ੍ਰਯੋਜਨ ਨਹੀਂ।

ਉਸ ਸੰਪੂਰਣ ਬੀੜ ਦੀ ਖੋਜ ਵਿੱਚੋਂ ਸ੍ਰੀਮਾਨ ਗਯਾਨੀ ਗੁਰਦਿੱਤ ਸਿੰਘ ਜੀ ਹਰਦਾਸਪੁਰ ਜਿਲਾ ਜਲੰਧਰ ਵਾਲਿਆਂ ਦੀ ਮਦਦ ਨਾਲ ਇਹ ਸ੍ਰੀ ਜਪੁ ਜੀ ਦਾ ਟੀਕਾ ਪ੍ਰੇਮੀ ਜਨਾਂ ਦੀ ਦ੍ਰਿਸ਼ਟੀ ਗੋਚਰ ਕਰ ਰਹੇ ਹਾਂ। ਵਿਦ੍ਵਾਨ ਖੋਜੀਆਂ ਨੂੰ ਆਪੋ ਆਪਣੀਆਂ ਰਾਵਾਂ ਖੁਲੇ ਦਿਲ ਅਤੇ ਸ਼ੁਧਾ ਅਦਬ ਸਹਿਤ ਭੇਜਣੀਆਂ ਚਾਹੀਦੀਆਂ ਹਨ।

੨੪-੧੨-੭੨

ਸ੍ਵਾਮੀ ਹਰਿਨਾਮ ਦਾਸ ਉਦਾਸੀਨ
ਸੰਪਾਦਿਕ–ਸ੍ਰੀ ਸਰਬਲੋਹ ਗ੍ਰੰਥ।
ਕਾਂਤੇਸ਼ ਆਯੁਰਵੈਦਿਕ ਫਾਰਮੇਸੀ
ਕਪੂਰਥਲਾ (ਪੰਜਾਬ)

# ਮੁਖ ਬੰਦ

ਮੌਜੂਦਾ ਬੀੜ ਘੱਟੋ ਘੱਟ ੬੦ ਤੋਂ ਲੈਕੇ ੧੦੦ ਕੁ ਗ੍ਰੰਥ ਦੀ ਰਚਨਾ ਚੋਂ ਇਕਤ੍ਰਿਤ ਕੀਤੀ ਹੋਈ ਬਾਣੀ ਹੈ। ਸੰਪ੍ਰਦਾਯ ਉਦਾਸੀਨ ਮਹਾਂਪੁਰਸ਼ਾਂ ਦੀ ਦੇਣ ਹੈ, ਸੰਪ੍ਰਦਾਯ ਦੇ ਸੰਪੂਰਣ ਪਾਠ ਤੇ ਅਰਥ ਸ਼ੁੱਧ ਨਹੀਂ ਹਨ। ਪਰ ਬਹੁਤੇ ਅਰਥ ਚੰਗੇ ਤੋਂ ਚੰਗੇ ਹਨ। ਅਰਥ ਕਰਨ ਦਾ ਰਿਵਾਜ਼ ਮੌਜੂਦਾ ਬੀੜ ਬੱਝਣ ਤੋਂ ਪਹਿਲੋਂ ਦਾ ਹੈ। ਕਿਉਂਕਿ ਇਸ ਵਿੱਚ ਕੁਝ ਤੁਕਾਂ ਐਹੋ ਜਹੀਆਂ ਮਿਲਦੀਆਂ ਹਨ। ਜਿਨ੍ਹਾਂ ਦੇ ਪਾਠ ਅਰਥ-ਕਰਕੇ ਲਿਖਵੌਣ ਵਾਲਿਆਂ ਤੋਂ ਵਧੇ ਹੋਏ ਹਨ। ਮੂਲ ਪਾਠ ਵ੍ਹਿੱਚ ਆਏ ਅਰਥਾਂ ਨਾਲ ਸੰਬੰਧਿਤ ਸ਼ਬਦਾਂ ਨੂੰ ਮਾਤ੍ਰਿਕ ਹਿਸਾਬ ਕਰਕੇ ਅੱਡ ਕੀਤਾ ਜਾ ਸਕਦਾ ਹੈ। ਲਿਖਣ ਵਾਲਿਆਂ ਨੂੰ ਲਿਖਵੌਣ ਵਾਲੇ ਬਾਣੀ ਦਾ ਭਾਵ ਸਮਝੌਣ ਲਈ ਥੋੜੇ ਜਹੇ ਸ਼ਬਦ ਆਪਣੇ ਕੋਲੋਂ ਸਬੰਧਿਤ ਉਚਾਰਣ ਕਰ ਦੇਂਦੇ ਸਨ। ਲਿਖਣ ਵਾਲੇ ਨੂੰ ਇਹ ਸਮਝ ਨਹੀਂ ਸੀ—ਕਿ ਬਾਣੀ ਹੈ ਯਾ ਭਾਵਾਰਥ, ਏਸ ਵਾਸਤੇ ਉਹ ਭਾਵਾਰਥ ਵਾਲੇ ਸ਼ਬਦ ਵਿੱਚ ਹੀ ਲਿਖ ਦੇਂਦਾ। ਲਿਖਵੌਣ ਵਾਲਾ ਤੁਕ ਬੋਲਣ ਤੋਂ ਬਾਦ ਕਾਫੀ ਸਮਯ ਤਕ ਚੁਪ ਰਹਿੰਦਾ ਹੈ ਕਿਉਂਕਿ ਉਸ ਪਾਸ ਖਾਲੀ ਵਕਤ ਬਹੁਤ ਹੁੰਦਾ ਹੈ। ਲਿਖਣ ਵਾਲਾ ਲਗਾਤਾਰ ਛੇਤੀ ਤੋਂ ਛੇਤੀ ਲਿਖਦਾ ਰਹਿੰਦਾ ਹੈ, ਉਸ ਪਾਸ ਸਮਯ ਦੀ ਬਹੁਤ ਥੁੜ ਹੁੰਦੀ ਹੈ। ਜੇ ਉਹ ਅਰਥ ਭਾਵ ਵੱਲ ਯਾ ਕਿਸੇ ਹੋਰ ਪਾਸੇ ਧਯਾਨ ਦੇਵੇ ਤਾਂ ਲਿਖਣ ਦਾ ਕੰਮ ਥੋੜੇ ਸਮਯ ਵਿੱਚ ਪੂਰਾ ਨਹੀਂ ਹੋ ਸਕਦਾ। ਇਸ ਕਾਰਣ–ਉਸ ਨੇ ਭਾਵਾਂ ਵਾਲੇ ਪਦ ਵੀ ਵਿੱਚ ਹੀ ਲਿਖੇ ਹੋਏ ਹਨ। ਨਮੂਨੇ ਮਾਤਰ ਇਹ ਹਨ :—

ੴ ਸਤਿਗੁਰ ਪ੍ਰਸਾਦਿ ॥
ਰਾਗੁ ਸੂਹੀ ਮਹਲਾ ੧ ਕੁਚਜੀ ॥
ਮੰਞ ਕੁਚੱਜੀ ਅੰਮਾਵਣਿ ਡੋਸੜੇ, 'ਹਉ' ਕਿਉ ਸਹੁ ਰਾਵਣਿ ਜਾਉ ਜੀਉ ॥ X X
ਸੋ ਗੁਣ ਮੰਞ ਨ ਆਵਨੀ, 'ਹਉ' ਕੈ ਜੀ ਦੋਸ ਧਰੇਉ ਜੀਉ ॥

ਕਿਆ ਗੁਣ ਤੇਰੇ ਵਿਥਰਾ,'ਹਉ' ਕਿਆ ਕਿਆ ਘਿਨਾ 'ਤੇਰਾ' ਨਾਉ ਜੀਉ ॥
ਇਕਤੁ ਟੋਲਿ ਨ ਅੰਬੜਾ, 'ਹਉ' ਸਦ ਕੁਰਬਾਣੈ 'ਤੇਰੈ' ਜਾਉ ਜੀਉ ॥ × ×
(ਸਫਾ ੭੬੨ )

ਇਸ ਕਥਨ ਤੋਂ ਭਾਵ ਇਹ ਹੈ ਕਿ ਜਦੋਂ ਤੋਂ ਲਿਖਤ ਰੂਪ ਗ੍ਰੰਥ ਚੱਲੇ ਹਨ, ਓਦੋਂ ਤੋਂ ਹੀ ਅਰਥ ਕਰਨ ਦੀ ਕ੍ਰਿਯਾ ਚਲੀ ਹੋਈ ਹੈ। ਵੇਦਾ ਦੀ ਰਚਨਾਂ ਵਿੱਚ ਕੁਝ ਸ਼ਲੋਕ ਹਨ ਅਤੇ ਕੁਝ ਵਾਰਤਿਕ ਪਾਠ ਹਨ। ਉਪਨਿਸ਼ਦਾਂ ਵੀ ਨਜ਼ਮ ਤੇ ਨਸਰ (ਗਦਜ ਪਦਜ) ਰਚਨਾ ਵਾਲੀਆਂ ਹਨ।

ਇਸ ਪਾਵਨ ਬੀੜ ਵਿੱਚ ੧ਓ ਸਤਿਨਾਮੁ ਕਰਤਾ-ਪੁਰਖੁ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ, ਤੋਂ ਬਿਨਾ ਵਾਰਤਿਕ ਪਾਠ ਕੋਈ ਨਹੀਂ। 'ਓਅੰ ਨਮੋ ਭਗਵਤੇ ਵਾਸਦੇਵਾ' ਆਦਿਕ ਮੰਤ੍ਰ ਵੀ ਵਾਰਤਿਕ ਪਾਠ ਰੂਪ ਹੀ ਹਨ। ਇਹ ਕੋਈ ਵਿਰੋਧੀ ਭਾਵਨਾ ਵਾਲੀ ਗੱਲ ਨਹੀਂ। ਕੁਰਾਨ ਮਜ਼ੀਦ ਤਾਂ ਸਾਰਾ ਹੈ ਹੀ ਵਾਰਤਿਕ। ਹਦੀਸਾ ਦੀ ਰਚਨਾ ਵੀ ਨਸਰ ਵਿੱਚ ਹੀ ਮਿਲਦੀ ਹੈ। ਗੁਲਿਸਤਾਂ ਵੀ ਨਜ਼ਮ ਤੇ ਨਸਰ ਨਾਲ ਰਚੀ ਹੋਈ ਹੈ। ਇਸ ਤੋਂ ਇਹੋ ਗੱਲ ਸਿੱਧ ਹੁੰਦੀ ਹੈ। ਕਿ ਨਜ਼ਮ ਤੇ ਨਸਰ ਦਾ ਜਨਮ ਇਕੱਠਾ ਹੋਇਆ ਹੈ। ਪਾਵਨ ਬਾਣੀ ਦੇ ਅਰਥ ਰੂਪ ਵਿੱਚ ਭਾਈ ਗੁਰਦਾਸ ਜੀ ਦੀਆਂ ਵਾਰਾਂ ਅਤੇ ਸ਼੍ਰੀ ਸਰਬਲੋਹ ਗ੍ਰੰਥ ਨੇ ਜੋ ਕਾਰਜ ਕੀਤਾ ਹੈ--ਓਹ ਕਾਰਜ ਹੋਰ ਕਿਸੇ ਗ੍ਰੰਥ 'ਚੋਂ ਦ੍ਰਿਸ਼ਟੀ ਨਹੀਂ ਆਇਆ। ਇਕ ਦੋ ਉਦਾਸੀਨ ਮਹਾਪੁਰਸ਼ਾਂ ਦਿਆਂ ਗ੍ਰੰਥਾਂ ਵਿੱਚ ਤਾਂ ਥਾਂ ਪਰਥਾਂ ਗੁਰੁਬਾਣੀ ਦੀਆਂ ਹੂਬਹੂ ਤੁਕਾਂ ਭਰੀਆਂ ਹੋਈਆਂ ਹਨ। ਕਿਉਂਕਿ ਇਹ ਗੁਰੁਬਾਣੀ ਦੇ ਅਰਥ ਭਾਵਾਂ ਨੂੰ ਚੰਗੀ ਤਰ੍ਹਾਂ ਸਮਝਦੇ ਸਨ।

ਲਿਖਤ ਰੂਪ ਬਾਣੀ ਦੀ ਪੁਰਾਤਨਤਾ ਸ਼੍ਰੀ ਗੁਰੂ ਰਾਮਦਾਸ ਜੀ ਤੋਂ ਪਹਿਲੋਂ ਦੀ ਸਾਨੂੰ ਕਿਸੇ ਗ੍ਰੰਥ 'ਚੋਂ ਨਹੀਂ ਮਿਲੀ। ਪਰੰਪਰਾ ਅਨੁਸਾਰ ਤਾਂ ਗੁਰਮੁਖੀ ਵਿੱਚ ਬਾਣੀ ਨੂੰ ਲਿਔਣ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਸਾਰਿਆਂ ਤੋਂ ਪਹਿਲੇ ਮਹਾਂ ਪੁਰਖ ਹਨ। ਪਰ ਬੀੜਾਂ ਦੇ ਆਦਿ ਕੋਈ ਲੇਖ ਲਿਖਤ ਬਾਰੇ ਹੈ ਤਾਂ ਉਹ ਇਹ ਹੈ 'ਜਪੁ ਸ਼੍ਰੀਗੁਰੂ ਰਾਮਦਾਸ ਜੀ ਕਾ ਨਕਲ।' ਹੋਰ ਗੱਲਾਂ ਦਲੀਲਾਂ ਤੇ ਨਿਰਭਰ ਹਨ। ਠੋਸ ਪ੍ਰਮਾਣ ਇਕ ਏਹੋ ਹੈ, ਜਿਹੜਾ ਸਾਂਨੂੰ ਕੋਈ ਬਾਣੀ ਦੇ ਲਿਖਤ ਰੂਪ ਵਿੱਚ ਔਣ ਦੀ ਰਹਿਨੁਮਾਈ ਦੇਂਦਾ ਹੈ। ਸ਼੍ਰੀਗੁਰੂ ਨਾਨਕ ਜੀ, ਸ਼੍ਰੀ ਗੁਰੂ ਅਰਜੁਨ ਦੇਵ ਜੀ, ਸੰਸਰਾਮ ਜੀ, ਭਾਈ ਗੁਰਦਾਸ ਜੀ, ਭਾਈ ਬੰਨੋ ਜੀ ਇਤਿਹਾਸ ਅਥਵਾ ਪਰੰਪਰਾ ਅਨੁਸਾਰ ਤਾਂ

ਮੰਨੇ ਜਾ ਸਕਦੇ ਹਨ। ਪਰ ਬੀੜਾਂ ਕੇਵਲ ਸ਼੍ਰੀ ਗੁਰੂ ਰਾਮਦਾਸ ਜੀ ਨੂੰ ਹੀ ਦਰਸੋਂਦੀਆਂ ਹਨ। ਬੇਸ਼ਕ; ਬੀੜਾਂ ਕਰੀਬਨ ਵੀਹ ਕੁ ਤਰ੍ਹਾਂ ਦੀਆਂ ਮਿਲਦੀਆਂ ਹਨ। ਬੀੜਾਂ ਵਿੱਚ ਸਭ ਤੋਂ ਉੱਚਾ ਖੋਜੀ "ਜਿਸ ਨੂੰ ਅਜ ਕੱਲ ਭਾਈ ਬੰਨੋ ਜੀ ਕਿਹਾ ਜਾਂਦਾ" ਹੈ, ਉਨ੍ਹਾਂ ਤੋਂ ਵਧੀਕ ਬਾਣੀ ਵਾਲੀਆਂ ਬੀੜਾਂ ਦੇ ਲੇਖਕ ਦਾ ਸਾਨੂੰ ਕੋਈ ਇਤਿਹਾਸ ਨਹੀਂ ਮਿਲਦਾ, ਇਸ ਵਾਸਤੇ ਅਸੀਂ ਨਾਮ ਪ੍ਰਾਪਤ ਨਹੀਂ ਕਰ ਸਕੇ। ਪਰ ਬੀੜਾਂ ਵਿੱਚੋਂ ਵਡਿਆਈ ਦਾ ਮਾਲਕ ਸੋਢੀ ਸੁਲਤਾਨ ਸਾਹਿਬ ਸ਼੍ਰੀ _ਰੂ ਰਾਮਦਾਸ ਜੀ ਹੀ ਪ੍ਰਾਪਤ ਹੁੰਦਾ ਹੈ। ਹੁਣ ਉਸ ਦੀ ਛਾਯਾ ਵਿੱਚ ਅੱਗੇ ਬਾਣੀ ਦੇ ਅਰਥਾਂ ਲਈ ਚਲਦੇ ਹਾਂ।

## ਜਪੁ

ਸੰਪ੍ਰਦਾਯ, 'ਜਪੁ' ਨੂੰ 'ਸਿੱਧਾਂ ਨਾਲ ਹੋਈ ਗੋਸ਼ਟਿ' 'ਵੈਰਾਗੀ ਮਹਾਪੁਰਸ਼ਾਂ ਨਾਲ ਗੋਸ਼ਟਿ', 'ਪੱਛਮੀ ਸੰਗਤ ਨੂੰ ਕਲਯਾਣਾਰਥ ਉਪਦੇਸ਼' ਅਤੇ ਸ਼੍ਰੀ ਗੁਰੂ ਅੰਗਦ ਜੀ ਨੂੰ ਕੀਤਾ ਹੋਇਆ ( ਸ਼੍ਰੀ ਗੁਰੂ ਨਾਨਕਦੇਵ ਜੀ ਦਾ ) ਉਪਦੇਸ਼ ਸ੍ਵੀਕਾਰ ਕਰਦੀ ਹੈ।

(ੳ) ਸ਼੍ਰੀ ਗੁਰੂ ਨਾਨਕ ਦੇਵ ਜੀ ਤੋਂ ਕਰੀਬਨ ੧੦੦੦ ਹਜ਼ਾਰ ਕੁ ਬਰਸ ਪਹਿਲੋਂ ਗੋਰਖ ਆਦਿਕ ਸਿੱਧ ਹੋ ਚੁਕੇ ਸਨ 'ਉਹਨਾਂ ਦੀ ਗੋਸ਼ਟਿ ਨੂੰ ਕਹਿਣਾ' ਅਣਹੋਂਦ ਦੀ ਹੋਂਦ ਦੱਸਣ ਵਾਲਾ ਕਿੱਸਾ ਹੈ। ਇਸ ਕਹਾਣੀ ਦੇ ਨਾਲ 'ਜਪੁ' ਦਾ ਕੋਈ ਸੰਬੰਧ ਨਹੀਂ। ਸ਼੍ਰਧਾਲੂਆਂ ਦੀ ਰੁਚੀ ਵਧੋਣ ਵਾਲੀ ਹੈ। ਇਸ ਨੂੰ ਭਾਈ ਗੁਰਦਾਸ ਜੀ ਨੇ ਵੀ ਜੇ ਕਿਸੇ ਸ਼੍ਰਧਾਲੂ ਤੋਂ ਸੁਣ ਕੇ ਆਪਣੀ ਵਾਰ ਵਿੱਚ ਲਿਖ ਦਿੱਤਾ ਹੈ ਤਾਂ ਵੀ ਕੋਈ ਵਿਸ਼ੇਸ਼ਤਾ ਨਹੀਂ। ਕਿਉਂਕਿ ਕਈ ਪ੍ਰਸੰਗ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿੱਚ ਅਣਹੋਂਦ ਵਾਲੇ ਹੁਣ ਵੀ ਮੌਜੂਦ ਹਨ। ਜਿਸ ਤਰ੍ਹਾਂ 'ਸਤਿਯੁਗ ਦੇ ਆਦਮੀਆਂ ਦੀ ਲੱਖ ਵਰਿਆਂ ਦੀ ਉਮਰ' ਆਦਿਕ ਹਨ।

(ਅ) ਵੈਰਾਗੀਆਂ ਦੀ ਜਮਾਤ ਦੇ ਨਾਮ ਮੰਤ੍ਰ, ਮਾਲਾ ਮੰਤ੍ਰ, ਮੂਲ ਮੰਤ੍ਰ ਅਤੇ ਮੱਤ ਚਾਰੇ ਪ੍ਰਸ਼ਨ ਜਪੁ ਵਿੱਚ ਕਲਪ ਲੈਣੇ, ਮੰਤ੍ਰਾਂ ਨੂੰ ਵਧਾਵਾ ਦੇਣਾ ਹੈ। ਗੁਰਬਾਣੀ

ਮੰਤ੍ਰ, ਮਾਲਾ ਅਤੇ ਮੱਤਾਂ (ਪੰਥਾਂ) ਦਾ ਵਿਰੋਧ ਕਰਦੀ ਹੈ। ਇਹ ਉਦਾਸੀਨ--ਮਹਾ ਪੁਰਸ਼ਾਂ ਦੀ ਕਲਪੀ ਹੋਈ ਕਥਾ ਮਲੂਮ ਪੈਂਦੀ ਹੈ ਕਿਉਂਕਿ ਉਦਾਸੀਆਂ ਅਤੇ ਵੈਰਾਗੀਆਂ ਦਾ ਬਹੁਤ ਸੰਬੰਧ ਰਿਹਾ ਹੈ। ਇਹ ਇਕ ਦੂਜੇ ਦੇ ਬਹੁਤ ਨੇੜੇ ਹਨ।

(ੲ) ਪੱਛਮੀ ਸੰਗਤਿ ਨੂੰ ਉਪਦੇਸ਼ ਹੀ ਜੇ ਕੀਤਾ ਸੀ? ਤਾਂ ਪੂਰਬੀ ਸੰਗਤ ਨੂੰ ਹੋਰ ਜਪੁ ਕਿਹਾ ਹੋਇਆ ਮਿਲਦਾ। ਇਸ ਕਾਰਣ ਇਹ ਕਥਾ ਵੀ ਕੋਈ ਠੋਸਤਾ ਨਹੀਂ ਰੱਖਦੀ।

(ਸ) ਸ਼੍ਰੀ ਗੁਰੂ ਅੰਗਦ ਜੀ ਨੂੰ ਹੀ ਜੇ ਉਪਦੇਸ਼ ਕੀਤਾ ਹੁੰਦਾ ? ਤਾਂ ਕਿਤੇ ਸ਼੍ਰੀ ਲਹਿਣਾ ! ਸੰਬੋਧਨ ਵੀ ਹੁੰਦਾਂ। ਇਹ ਵੀ ਕਿਤੇ ਨਹੀਂ ਮਿਲਦਾ।

ਜਪੁ ਸ਼੍ਰੀਗੁਰੂ ਨਾਨਕ ਦੇਵ ਜੀ ਦੀ ਰਚਨਾ ਹੈ। ਸਾਰੇ ਸੰਸਾਰ ਦੇ ਕਲਜਾਣਾਰਥ ਹੈ। ਉਨ੍ਹਾਂ ਦੀ ਨਿਰਮਲ ਆਤਮਾ ਦੇ ਉਦਗਾਰ ਹਨ। ਜਿਹੜੇ ਨਿਰਮਲ--ਬਨਣ ਦੇ ਚਾਹਵਾਨਾਂ ਨੂੰ ਨਿਰਮਲ ਬਣਾ ਸਕਦੇ ਹਨ। ਮੰਤ੍ਰਾਂ ਦੇ ਤਰੀਕੇ ਨਾਲ ਇਸ ਦਾ ਉੱਚਾਰਣ ਕਰਨ ਯਾ ਪਾਣੀ ਉੱਤੇ ਪੜ੍ਹ ਕੇ ਪਾਣੀ ਨੂੰ ਪਵਿਤ੍ਰ ਸਮਝ ਲੈਣਾ, ਇਸ ਦਾ ਮਹੱਤ੍ਵ ਘਟੌਣਾ ਹੈ। ਇਹ ਮਨਾਂ ਨੂੰ ਪਵਿਤ੍ਰ ਕਰਦੀ ਹੈ। ਜਿਸ ਦਾ ਮਨ ਪਵਿਤ੍ਰ ਹੈ--ਉਸ ਲਈ ਸੰਪੂਰਣ ਵਿਸ਼੍ਵ ਪਵਿਤ੍ਰ ਹੈ।

ੴ ਸਤਿਨਾਮੁ ਕਰਤਾ ਪੁਰਖੁ
ਨਿਰਭਉ ਨਿਰਵੈਰੁ ਅਕਾਲਮੂਰਤਿ
ਅਜੂਨੀ ਸੈਭੰ ਗੁਰਪ੍ਰਸਾਦਿ ॥

"੧" ਸੰਪ੍ਰਦਾਯਕ ਲੋਕ ਇਸਦੇ ਅਰਥ (ੳ) ਅਦ੍ਵਿਤਯ, (ਅ) ਯੰਤ੍ਰ, (ੲ) ਓੰ ਦਾ ਸਭ ਲਈ ਅਧਿਕਾਰ ਕਰਨ ਦਾ ਪੜਦਾ' ਮੰਨਦੇ ਹਨ। ਆਮ੍ ਲੋਕ ਇਸ ਨੂੰ ਪਾਠ ਨਾਲ ਮਿਲਾ ਕੇ ਹੀ ਪੜ੍ਹਦੇ ਹਨ। ਭਾਵ ਦੀ ਦ੍ਰਿਸ਼ਟੀ ਨਾਲ : ਇਸਦਾ

ਸੰਬੰਧ ਮੁਸਲਮਾਨ ਮੱਤ ਨਾਲ ਹੈ। ਜਿਹੜਾ ਕਿ ਪਰਮੇਸ਼ੂਰ ਨੂੰ (ਵਾਹਿਦ) ਇੱਕ ਮਨਦਾ ਹੈ। ਬਾਣੀ ਦੀ ਗੰਭੀਰ ਵਿਚਾਰ ਕੀਤਿਆਂ ਪਤਾ ਲਗਦਾ ਹੈ ਕਿ ਜਿਹੜਾ ਇਕ (ਵਾਹਿਦ) ਮੰਨਦਾ ਹੈ, ਉਹ ਪਰਮੇਸ਼ੂਰ ਨੂੰ ਦੂਰ ਮੰਨਦਾ ਹੈ। ਜਿਹੜਾ ਵਜਾਪਕ ਮੰਨਦਾ ਹੈ, ਉਹ ਨੇੜੇ ਮੰਨਦਾ ਹੈ। ਬਾਣੀ ਇਹਨਾਂ ਦੋਹਾਂ ਨੂੰ ਕੁਰਾਹ ਦੱਸਦੀ , ਯਥਾ :—

ਕੋਈ ਬੋਲੈ ਨਿਰਵਾ ? ਕੋਈ ਬੋਲੈ ਦੂਰਿ ? ਜਲਕੀ ਮਾਛੁਲੀ ਚਰੈ ਖਜੂਰਿ ॥੧॥
ਕਾਹਿ ਰੇ ! ਬਕ ਬਾਦੁ ਲਾਇਓ ? ॥
ਜਿਨਿ ਹਰਿ ਪਾਇਓ ਤਿਨਹਿ ਛਪਾਇਓ॥੧॥ਰਹਾਉ॥
ਪੰਡਿਤੁ ਹੋਇ ਕੈ ਬੇਦੁ ਬਖਾਨੈ ॥ ਮੂਰਖੁ ਨਾਮਦੇਉ ਰਾਮਹਿ ਜਾਨੈ ॥੨॥੧॥

(ਟੋਡੀ ਨਾਮਦੇਵ ਜੀ ਸਫਾ ੭੧੮)

ਦੇਹੁ ਸੰਦੇਸਰੋ ਕਹੀਅਉ ਪ੍ਰਿਅ ਕਹੀਅਉ ?
ਬਿਸਮੁ ਭਈ ਮੈ ਬਹੁ ਬਿਧਿ ਸੁਨਤੇ, ਕਹਹੁ ਸੁਹਾਗਨਿ ਸਹੀਅਉ ?॥੧॥ ਰਹਾਉ
ਕੋ ਕਹਤੋ ਸਭ ਬਾਹਰਿ ਬਾਹਰਿ ? ਕੋ ਕਹਤੋ ਸਭ ਮਹੀਅਉ ?॥
ਬਰਨੁ ਨ ਦੀਸੈ, ਚਿਹਨੁ ਨ ਲਖੀਐ, ਸੁਹਾਗਨਿ ਸਾਤਿ ਬੁਝਹੀਅਉ ?॥੧॥
ਸਰਬ-ਨਿਵਾਸੀ ਘਟਿ ਘਟਿ ਵਾਸੀ ? ਲੇਪੁ ਨਹੀਂ ਅਲਪਹੀਅਉ ?॥
ਨਾਨਕ ਕਹਤ ਸੁਨਹੁ ਰੇ ਲੋਗਾ ! ਸੰਤ ਰਸਨ ਕੋ ਬਸਹੀਅਉ ॥੨॥੬॥੨॥

(ਜੈਤਸਰੀ ਮ: ੫ ਸਫਾ ੭੦੦)

ਮੈਂ ਸਮਝਿਆ ਹੈ ਕਿ ਇਹ ਇਕ ਅੰਗ 'ਮ: ੧' ਦਾ ਜਣੋਣ ਵਾਲਾ ਹੈ। ਗੁਰੁਬਾਣੀ ਦੇ ਸੰਚਯਾਂ ਵਿੱਚੋਂ ਕਈਆਂ ਬੀੜਾਂ ਵਿੱਚ 'ਮ: ੧' ਕਈਆਂ ਵਿੱਚ 'ਪਾਤਸ਼ਾਹੀ ੧' ਸਿਰਲੇਖ ਮਿਲਦੇ ਹਨ। ਜਿੰਨਾਂ ਵਿੱਚ ਪਾਤਸਾਹੀ ਪਾਠ ਹੈ ਉਹਨਾਂ ਅਨੁਸਾਰ ਏਕੇ ਦਾ ਉਚਾਰਣ ਵੀ ਪਾਤਸ਼ਾਹੀ ਪਹਿਲੀ ਹੈ, ਸੰਪ੍ਰਦਾਯਕਾਂ ਦੀ ਵਿਚਾਰ ਭਾਈ ਮਨੀ ਸਿੰਘ ਜੀ ਆਦਿ ਲਿਖਤ ਬੀੜਾਂ 'ਚੋਂ ਫੇਲ ਹੋ ਜਾਂਦੀ ਹੈ। ਬਾਣੀ ਦੇ ਪਾਠ 'ਚੋਂ ਪਤਾ ਲਗਦਾ ਹੈ ਕਿ ਪਹਿਲੇ ਸਰੂਪਾਂ ਵਿੱਚ ਪਾਤਸ਼ਾਹੀਆਂ ਦੀ ਹਸਤੀ

ਲਈ ਨਾ ਹੀ 'ਮਹਲਾ' ਅਤੇ ਨਾ ਹੀ 'ਪਾਤਸ਼ਾਹੀ' ਲਿਖਿਆ ਜਾਂਦਾ ਸੀ । ਕੇਵਲ ਅੰਗ ਹੀ ੧, ੨, ੩, ੪, ੫, ੯, ੧੦ ਆਦਿਕ ਲਿਖੇ ਜਾਂਦੇ ਸਨ । ਬਾਣੀ ਦੇ ਗਜਾਤੇ ਜਾਣਦੇ ਸਨ । ਕਿ ਇਹ ਅੰਗ ਸਤਿਗੁਰਾਂ ਦੀ ਹਸਤੀ ਦੇ ਲਖਾਯਕ ਹਨ ਜਿਨਾਂ ਦਾ ਰੂਪ ਹੁਣ ਵੀ ਬੀੜ ਵਿੱਚ ਪਿਆ ਹੋਇਆ ਹੈ । ਯਥਾ :—

ਪਉੜੀ ੫॥ ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ ॥ × × ×
ਪਉੜੀ ੫॥ ਤੁਸਿ ਦਿਤਾ ਪੂਰੈ ਸਤਿਗੁਰੂ ਹਰਿ ਧਨੁ ਸਚੁ ਅਖੁਟੁ ॥
(ਸਫ਼ਾ੩੧੫)
ਦੇਵਗੰਧਾਰੀ ੫॥ ਸੋ ਪ੍ਰਭੁ ਜਤ ਕਤ ਪੇਖਿਓ ਨੈਣੀ × ×
ਦੇਵਗੰਧਾਰੀ ੫॥ ਹਰਿ ਰਾਮ ਨਾਮੁ ਜਪਿ ਲਾਹਾ × ×

ਇਸ ਪ੍ਰਕਰਣ ਨੂੰ ਦ੍ਰਿੜ ਕਰਨ ਲਈ ਸਫੇ ੫੩੦ ਤੋਂ ਲੈ ਕੇ ੫੩੫ ਤਕ ਬੀੜ ਦੇ ਪਾਠ ਵੇਖਣ ਯੋਗਜ ਹਨ । ਇਹਨਾਂ ਅੰਗਾਂ ਦੇ ਉੱਚਾਰਣ ਨਾਲ ਮਹਲਾ ਪਾਠ ਉੱਚਾਰਣ ਵੀ ਜ਼ਰੂਰੀ, ਹੈ 'ਪਉੜੀ ੫' ਦਾ ਉੱਚਾਰਣ "ਪਉੜੀ ਮਹਲਾ ਪੰਜਵਾਂ"ਸੰਪ੍ਰਦਾਯ ਵਿੱਚ ਹੁਣ ਵੀ ਮੌਜੂਦ ਹੈ । 'ਦੇਵਗੰਧਾਰੀ ੫' ਦਾ ਉੱਚਾਰਣ ਵੀ 'ਦੇਵਗੰਧਾਰੀ ਮਹਲਾ ਪੰਜਵਾਂ' ਹੈ

ਗੰਭੀਰ ਵਿਚਾਰ ਦੇ ਮੁਤਾਬਕ 'ਇਕ ਅੰਗ' (ਮਹਲਾ ੧) ਸ਼੍ਰੀ ਗੁਰੂ ਨਾਨਕ ਜੀ ਅਰਥ ਰਖਦਾ ਹੈ । ਪਹਿਲਾ ਅੰਗ ਅਤੇ ਪਹਿਲੀ ਵਿਚਾਰ ਹੋਣ ਦੇ ਕਾਰਣ ਇਸ ਦੇ ਇਸ ਪਹਿਲੂ ਤੇ ਕਿਸੇ ਸੰਪ੍ਰਦਾਯਕ ਨੇ ਵਿਚਾਰ ਹੀ ਨਹੀਂ ਕੀਤੀ । ਇਹ ਏਕਾ ਬਾਣੀ ਦੀ ਖੋਜ ਘੱਟ ਹੋਣ ਨਾਲ ਲੋਕਾਂ ਤੋਂ ਪਾਠ ਨਾਲ ਮਿਲ ਗਿਆ ਹੈ । ਵਾਸਤ੍ਵ ਵਿੱਚ ਇਸ ਦਾ ਪਾਠ ਨਾਲ ਕੋਈ ਸੰਬੰਧ ਨਹੀਂ, ਇਹ (ਮਹਲਾ ੧) ਦਾ ਲਖਾਯਕ ਹੈ । ਜੋ ਕਿ ਸਿਰਲੇਖ ਵਜੋਂ ਲਿਖਿਆ ਹੋਇਆ ਹੈ । ਕਿਉਂਕਿ ਜਪੁਜੀ ਕਿਸੇ ਰਾਗ ਵਿੱਚ ਨਹੀਂ । ਭਾਵੇਂ ਜਨਮ-ਸਾਖੀ ਜਪੁ ਨੂੰ ਆਸਾ ਰਾਗ ਵਿੱਚ ਕਹਿੰਦੀ ਹੈ । ਪਰ ਉਹ 'ਸੋਦਰ ਦੀ ਪਉੜੀ' ਤੋਂ ਪ੍ਰਭਾਵਤ ਹੋ ਕੇ ਲਿਖਦੀ ਹੈ । ਇਹ ਮੂਲਕ ਪਾਠ ਹੈ ਤੇ ਬਿਨਾ ਕਿਸੇ ਰਾਗ ਤੋਂ ਹੈ । ਇਸ ਵਾਸਤੇ ਏਥੇ ਕੇਵਲ '੧' ਹੀ ਲੋੜੀਦਾ ਸੀ । ਜੋ

ਆਦਿ ਲਿਖਾਰੀ ਨੇ ਲਿਖਿਆ ਹੈ। ਜੇ ਇਹ ੧ ਨਾਂ ਹੋਵੇ ਤਾਂ ਜਪੁ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਕਹਿਣਾ ਹੀ ਮੁਸ਼ਕਿਲ ਹੈ।

## ਓ

"ਓ" ਦਾ ਉਚਾਰਣ 'ਓਅੰ' ਹੈ। ਅਰਥ ਕਰਨ ਵੇਲੇ ਪਾਠ ਤੋਂ ਭਿੰਨ ਕਰਕੇ ਸਮਝਣ ਲਈ 'ਓਅੰਕਾਰ' ਉੱਚਾਰਨ ਕੀਤਾ ਜਾਂਦਾ ਹੈ। 'ਓਅੰ' ਅਤੇ 'ਓਅੰਕਾਰ' ਦੋ ਸ਼ਬਦ ਨਹੀਂ ਹਨ ਕਿੰਤੂ ਇਕ ਹੀ ਸਬਦ 'ਓਅੰਕਾਰ' ਦੇ ਉੱਚਾਰਣ ਭੇਦ ਵਿਭਕਤੀਆਂ ਅਨੁਸਾਰ ਹਨ। ਜਿਵੇਂ :–'ਨਮ:' ਤੇ 'ਨਮਸਕਾਰ', 'ਜਯ' ਤੇ 'ਜਯਕਾਰ', 'ਵ੍ਰਸ਼ਟ' ਤੇ 'ਵ੍ਰਸ਼ਟਕਾਰ' ਇਨਾਂ ਅੱਖਰਾਂ ਨੂੰ ਅਲਗ ਕਰ ਕੇ ਕੋਈ ਅਰਥ ਨਾਂ ਕਰੇ ਅਤੇ ਨਾਂ ਹੀ ਸਮਝੇ–ਇਸ ਕਾਰਨ ਆਚਾਰਯ ਲੋਗ ਵ੍ਯਾਖ੍ਯਾਨ ਕਰਨ ਸਮਯ ਅੱਖਰ ਦੇ ਅੰਤ 'ਕਾਰ' ਸ਼ਬਦ ਦਾ ਪ੍ਰਯੋਗ ਕਰਦੇ ਹਨ। ਇਸ ਨੂੰ ਵ੍ਯਾਕਰਣ ਦੀ ਸਹਿਯੋਗਤਾ "ਵਰਣਾਂਤਕਾਰ:" ਸੂਤ੍ਰ ਤੋਂ ਮਿਲਦੀ ਹੈ।

'ਓ' ਦੇ ਅਰਥ ਅ. ਉ.ਮ ਤਿੰਨ ਮਾਤ੍ਰਿਕ ਮੰਨਕੇ ਮਾਂਡੂਕ ਉਪਨਿਸ਼ਦ ਵਿੱਚ ਕੀਤੇ ਹੋਏ ਹਨ, ਇਨ੍ਹਾਂ ਹੀ ਤਿੰਨਾਂ ਮਾਤ੍ਰਾਂ ਨੂੰ ੧. ਬ੍ਰਹਮਾ,ਵਿਸ਼ਨੂ, ਸ਼ਿਵ, ੨.ਰਜੋ.ਤਮੋ, ਸਤੋ, ੩. ਵਿਸ਼੍ਵ, ਤੈਜਸ, ਪ੍ਰਾਗ੍ਯ, ੪. ਗ੍ਯਾਤਾ, ਗ੍ਯਾਨ, ਗ੍ਯੇਯ, ੫. ਧ੍ਯਾਤਾ, ਧ੍ਯਾਨ, ਧ੍ਯੇਯ, ੬ ਪ੍ਰਮਾਤਾ, ਪ੍ਰਮਾਣ, ਪ੍ਰਮੇਯ, ੭ ਕਰਮ, ਉਪਾਸਨਾ, ਗ੍ਯਾਨ, ੮ ਸੁਰਗ, ਮ੍ਰਿਤ੍ਯ, ਪਾਤਾਲ, ੯ ਪੁੰ. ਨਪੁੰ. ਇਸਤਰੀ ਆਦਿ ਕਈ ਭਾਵਾਂ ਨਾਲ ਹੋਰ ਵਿਦ੍ਵਾਨਾਂ ਨੇ ਅਰਥ ਕੀਤੇ ਹੋਏ ਹਨ।

'ਓ' ਨੂੰ ਅਮਾਤ੍ਰ, ਇਕ–ਮਾਤ੍ਰਿਕ, ਦੋ-ਮਾਤ੍ਰਿਕ ਤਿੰਨ–ਮਾਤ੍ਰਿਕ, ਸਾਢੇ-ਤਿੰਨ-ਮਾਤ੍ਰਿਕ, ਚਾਰ–ਮਾਤ੍ਰਿਕ ਅਤੇ ਸਾਢੇ-ਚਾਰ–ਮਾਤ੍ਰਿਕ ਵੀ ਮੰਨਿਆ ਹੋਇਆ ਹੈ।

ਕਈਆਂ ਆਚਾਰਯਾਂ ਨੇ ਇਸ ਨੂੰ ਬ੍ਰਹਮ ਰੂਪ ਚਿੰਤਨ ਦਾ ਹੀ ਵਿਚਾਰ ਪ੍ਰਗਟ ਕੀਤਾ ਹੈ। ਉਹ ਮੰਨਦੇ ਹਨ—ਕਿ ਜਿਸ ਤਰ੍ਹਾਂ ਬ੍ਰਹਮ ਦੀ ਸੰਪੂਰਣ ਵਿਚਾਰ ਨਹੀਂ ਹੋ

ਸਕਦੀ, ਪ੍ਰੰਤੂ ਚਿੰਤਨ ਨਾਲ ਪੁਰੁਸ਼ ਮੁਕਤ ਜ਼ਰੂਰ ਹੋ ਜਾਂਦਾ ਹੈ। ਓਸੇ ਤਰ੍ਹਾਂ 'ਓ' ਦੀ ਪੂਰਣ ਵਿਚਾਰ ਨਹੀਂ ਹੋ ਸਕਦੀ, ਪ੍ਰੰਤੂ ਸਿਮਰਨ ਨਾਲ ਮੁਕਤ ਅਵਸ਼ਯ ਮਿਲ ਜਾਂਦੀ ਹੈ। ਇਸ ਵਾਸਤੇ ਇਸ ਦਾ ਅਰਥ ਹੈ : "ਉਚਾਰਨ ਮਾਤ੍ਰ ਤੋਂ ਹੀ ਰਖਯਾ ਕਰਨ ਵਾਲਾ" ਕਰਦੇ ਹਨ।

'ਓਂ' ਦਾ ਸ੍ਵਰੂਪ ਪਦਮ ਪੁਰਾਣ ਦੇ ਕਾਰਤਿਕ ਮਹਾਤਮ ਵਿੱਚੋਂ ਮੇਰੀ ਬੁਧਿ ਵਿੱਚ "ਸ਼ੰਖ" ਤੋਂ ਆਇਆ ਹੈ। "ੴ" ਸੰਖ ਦੀ ਸ਼ਕਲ ਅਤੇ ਸੰਖ ਦੀ ਹੀ ਆਵਾਜ਼ (ਧ੍ਵਨੀ) ਨਾਲ ਸੰਬੰਧਿਤ ਹੈ। ਪਦਮ ਪੁਰਾਣ ਦੇ ਕਥਨਾਨੁਸਾਰ ਕਸ਼ਯਪ ਰਿਸ਼ੀ ਨੂੰ ਮੱਛ ਅਵਤਾਰ ਨੇ ਸ਼ੰਖਾਸੁਰ ਦੈਤਯ ਦੀ ਚਮੜੀ ਲਿਆ ਕੇ ਦਿਤੀ ਅਤੇ ਕਹਿਆ ਕਿ ਇਸ ਦੀ ਧ੍ਵਨੀ ਨਾਲ ਰਿਸ਼ੀਆਂ ਨੂੰ ਇਕਤ੍ਰਿਤ ਕਰ ਕੇ ਉਨਾਂ ਤੋਂ ਫਿਰ ਵੇਦ ਉੱਚਰ-ਵਾਓ, ਤਾਂ ਇਸ ਆਗਯਾਨੁਸਾਰ ਕਸ਼ਯਪ ਤੋਂ ਹੋਈ ਸ਼ੰਖਧ੍ਵਨਿ ਨਾਲ ਰਿਸ਼ੀ ਇਕਤ੍ਰਿਤ ਹੋਏ ਤੇ ਉਨਾ ਪੂਰਬ ਵੇਦ ਹੀ ਉਸ ਧ੍ਵਨਿ ਦੇ ਪ੍ਰਤਾਪ ਨਾਲ ਉਚਾਰਨ ਕੀਤੇ, ਪ੍ਰੰਤੂ ਸੂਕਤ ਉਨਾ ਹੀ ਰਿਸ਼ੀਆਂ ਦੇ ਨਾਮਾ ਤੇ ਰਖੇ ਗਏ—ਜਿਨਾਂ ਦੇ ਮੂੰਹਾਂ ਚੋਂ ਦੁਬਾਰਾ ਵੇਦ ਪ੍ਰਗਟੇ ਸਨ।

ਇਸ ਤੋਂ ਸਾਫ ਜ਼ਾਹਿਰ ਹੈ ਕਿ 'ਸ਼ੰਖ" ਦੀ ਧ੍ਵਨੀ ਅਤੇ (ਚਮੜੀ) ਸ਼ੰਖ ਦੀ ਹੱਡੀ ਹੀ ਵੇਦ ਦਾ ਆਦਿ ਕਾਰਣ ਹੈ। ਸੋ ਉਹੀ ਸ਼ਕਲ ਅਤੇ ਉਹੀ ਆਵਾਜ਼ 'ਓਅੰ' ਮੰਤ੍ਰ ਦੀ ਹੈ।

'ਓ' ਦੇ ਗੁਰਮੁਖੀ ਲਿਖਤਾਂ ਦ੍ਵਾਰਾ ਇਕੋ ਜਹੇ ਰੂਪ ਨਹੀਂ ਮਿਲਦੇ। ਕਿਉਂਕਿ ਉਪਰਲੀ ਲੀਕ ਕੋਈ ਦ੍ਰਿੜ ਅੱਖਰ ਨਹੀਂ, ਬਲਕਿ ਹੋੜੇ ਵਾਲੇ ਉੜੇ ਦੀ ਸਜਾਵਟ ਹੈ। ਇਸ ਵਾਸਤੇ ਇਸ ਦੇ ਫਰਕ ਲਿਖਾਰੀਆਂ ਤੇ ਹੀ ਨਿਰਭਰ ਸਨ। ਛਾਪੇ ਦੇ ਅੱਖਰ ਕਾਯਮ ਕਰਨ ਵੇਲੇ ਇਕ ਢਾਲ ਦੇ ਰੂਪ ਬਣੇਣੇ ਟਾਈਪਿਸਟਾਂ ਲਈ ਜ਼ਰੂਰੀ ਸਨ ਪ੍ਰੰਤੂ ਇਸ ਤੋਂ ਲਿਖਤ ਕਰਨ ਵਾਲਿਆਂ ਅਤੇ ਲਿਖਤ ਪੜਨ ਵਾਲਿਆਂ ਦਾ ਨਾਸ਼ ਹੋ ਗਿਆ ਹੈ। ਸਤਯ ਰੂਪ ਸਿੱਧਾਂਤ ਹੈ ਕਿ ਸ਼ਬਦ ਕੇਵਲ "ਓਅੰ" ਹੈ–ਇਹੋ ਹੀ ਇਸਦਾ ਉੱਚਾਰਣ ਹੈ। ਇਸ ਨਾਲ ਬਹੁਤੇ ਪੁਰਾਤਨਿ ਆਚਾਰਯਾਂ ਦੀ ਰਾਇ ਹੈ!

ਮੈਂ ਵੇਦ ਤੋਂ ਇਸ ਸਿੱਟੇ ਤੇ ਵੀ ਪਹੁੰਚਾ ਹਾਂ ਕਿ 'ਓ' ਉੱਚਾਰਣ ਭੀ ਸ਼ੁੱਧ ਹੈ।

ओमति ब्रह्म। ओमितीदं सर्वम्
ओमित्येतदनु कृतिर्ह स्म वा अप्यो श्रावयेत्या श्रावयन्ति।
ओमिति सामानि गायन्ति। ओं शोमिति शस्त्राणि शसन्ति।
ओमित्यध्वर्यु: प्रतिगरं प्रति गृणाति। ओमिति ब्रह्मा प्रसौति।
औमित्यग्निहोत्र मनुजानाति। ओमिति ब्रह्मण: प्रवक्ष्यन्नाह
ब्रह्मोपाप्नवानीति ब्रह्मैवापप्नोति।!।

(तैत्तिरीयोपनिषद् अनुवाक ८)

ਅਰਥ :—"ਓਅੰ" ਇਹ ਸ਼ਬਦ ਬ੍ਰਹਮ ਹੈ; ਕਿਉਂਕਿ 'ਓਅੰ' ਇਹ ਸਭ ਰੂਪ ਹੈ; ਓਅੰ ਇਹ (ਅਨੁਕ੍ਰਿਤਿ) ਸੰਮਤਿ ਸੂਚਿਕ ਸੰਕੇਤ ਹੈ; ਇਓਂ ਪ੍ਰਸਿੱਧ ਹੈ ? (ਯਾਗਿਜਕਲੋਗ)'ਓ ਸ਼੍ਰਾਵਯ' ਇਉਂ ਕਹਿ ਕੇ ਸ਼੍ਰਵਣ ਕਰੌਂਦੇ ਹਨ। 'ਓਅੰ' ਇਓਂ ਕਹਿ ਕੇ ਸਾਮ (ਵੇਦ) ਗਾਯਨ ਕਰਦੇ ਹਨ। "ਓਅੰ ਸ਼ੋਮ" ਇਓਂ ਕਹਿ ਕੇ ਸ਼ਸਤ੍ਰਾਂ (ਗੀਤਿ ਰਹਿਤ ਰਿਚਾਂ) ਦਾ ਪਾਠ ਕਰਦੇ ਹਨ। (ਅਧ੍ਵਰਯੁ) ਸੰਸਾਰ (ਪ੍ਰਤਿਗਰ) ਹਰੇਕ ਕਰਮ ਲਈ "ਓਅੰ" ਇਉਂ ਉੱਚਾਰਣ ਕਰਦਾ ਹੈ। "ਓਅੰ" ਇਉਂ ਕਹਿ ਕੇ ਬ੍ਰਹਮਾ (ਪ੍ਰਸ਼ੌਤਿ) ਅਨੁਗਯਾ (ਪ੍ਰੇਰਣਾ ਸਹਿਤ ਹੁਕਮ) ਦੇਂਦਾ ਹੈ। 'ਓਅੰ' ਇਓਂ ਕਹਿ ਕੇ ਉਹ ਅਗਨਿਹੋਤ੍ਰ ਲਈ ਆਗਯਾ ਦੇਂਦਾ ਹੈ, ਵੇਦਾਧਯਯਨ ਕਰਨ ਵਾਲਾ ਬ੍ਰਾਹਮਣ 'ਓਅੰ' ਇਉਂ ਉੱਚਾਰਨ ਕਰਦਾ ਹੋਇਆ ਕਹਿੰਦਾ ਹੈ,—ਮੈਂ (ਬ੍ਰਹਮ) ਵੇਦ (ਅਥਵਾ ਪਰਬ੍ਰਹਮ) ਨੂੰ ਪ੍ਰਾਪਤ ਕਰਾਂ। ਇਸ ਤੋਂ ਉਹ ਬ੍ਰਹਮ ਨੂੰ ਹੀ ਪ੍ਰਾਪਤ ਕਰ ਲੈਂਦਾ ਹੈ।

(ਤੈਤਿਰੀਯ ਉਪਨਿਸ਼ਦ ਅਨੁਵਾਕ ੮)

ਇਸ ਵਿਚ ਆਯਾ ਹੋਇਆ "ਓ ਸ਼੍ਰਾਵਯ" ਮੂਲ ਅਤੇ ਅਰਥ ਦੋਹਾਂ ਵਿੱਚ ਹੀ ਮੌਜਦ ਹੈ। ਜਿਸ ਤੋਂ "ਓ" ਅਤੇ "ਓਅੰ" ਦੀ ਅਭੇਦਤਾ ਸਿੱਧ ਹੁੰਦੀ ਹੈ। ਜੇ ਨਵੀਨ ਵਿਚਾਰ ਸੁਤੰਤ੍ਰ ਕੀਤੀ ਜਾਵੇ ਤਾਂ ਓਅੰਕਾਰ ਅਤੇ ਓਅੰ ਦੋਹਾਂ ਨਾਲੋਂ ਹੀ "ਓ" ਉੱਚਾਰਨ ਇਸ ਅੱਖਰ ਦੇ ਅਤਯੰਤ ਨੇੜੇ ਹੈ।

ਸ਼੍ਰੀਮਾਨ ਅਕਾਲੀ ਕੌਰ ਸਿੰਘ ਜੀ ਨਿਹੰਗ ਗੁਰੂ ਨਾਨਕ ਆਸ਼੍ਰਮ ਚਕਾਰ ਕਸ਼ਮੀਰ ਵਾਲੇ '੧' ਨੂੰ 'ਏਕੰਕਾਰ' ਅਤੇ 'ਓ' ਨੂੰ 'ਓਅੰਕਾਰ' ਉੱਚਾਰਨ ਕਰਦੇ ਹੁੰਦੇ ਸਨ ਅਤੇ ਭਾਈ ਗੁਰਦਾਸ ਜੀ ਦਾ ਇਹ ਵਾਕਯ ;–

ਏਕਾ ਏਕੰਕਾਰ ਲਿਖ ਵੇਖਾਲਿਆ
ਊੜਾ ਓਅੰਕਾਰ ਪਾਸ ਬਹਾਲਿਆ

ਪ੍ਰਮਾਣ ਸ੍ਵੀਕਾਰ ਕਰਿਆ ਕਰਦੇ ਸਨ। ਗਹਿਰੀ ਵਿਚਾਰ ਨਾਲ ਭਾਈ ਗੁਰਦਾਸ ਜੀ ਦਿਆਂ ਸ਼ਬਦਾਂ ਨੂੰ ਸੋਚੀਏ ਤਾਂ ਪਤਾ ਲਗਦਾ ਹੈ ਕਿ,–ਭਾਈ ਜੀ ਮੂਲ ਮੰਤ੍ਰ ਜਪੁ ਦਾ ਅਰਥ ਕਰ ਰਹੇ ਹਨ ਅਤੇ ਮੂਲ ਪਾਠ ਵੀ ਸਮਝਾ ਰਹੇ ਹਨ ਕਿ ੧ਕਾ (੧) ਲਿਖ ਕੇ (ਸ਼੍ਰੀ ਗੁਰੂ ਨਾਨਕ ਦੇਵ ਜੀ ਨੇ) (ਸਾਨੂੰ) ਵਿਖਾਲਿਆ ਹੈ। ਪਾਸ ਹੀ ਬਹਾਲਿਆ (ਭਾਵ-ਲਿਖਿਆ ਹੋਇਆ) ਜੋ ਊੜਾ ਹੈ (ਉਹ) 'ਓਅੰਕਾਰ' (ਓਅੰ ਅੱਖਰ) ਲਈ ਹੈ। ਏਥੇ ਭਾਈ ਗੁਰਦਾਸ ਜੀ ਨੇ ਵ੍ਰਿਤਿਗਜਾਨ ਅਤੇ ਸ਼ਾਬਦ ਗਜਾਨ ਦੋਹਾਂ ਦਾ ਵਰਣਨ ਕਰ ਦਿੱਤਾ ਹੈ। ਇਸ ਤੋਂ ਉੱਚਾਰਣ ਭਾਵ ਨਹੀਂ-ਬਲਕਿ ਅਰਥ ਭਾਵ ਹੈ। ਜੋ ਕਿ ਭਾਈ ਜੀ ਦੇ ਭਾਂਵ ਨਾਲ ਬਿਲਕੁਲ ਸੁੱਧ ਅਤੇ ਕੁੱਲ ਨੂੰ ਹੀ ਮਾਨਜ ਹੈ।

'ਸਤਿ ਸੰ. सत्य, ਉਹ ਵਸਤ੍ਰ ਜਿਹੜੀ ਕਦੇ ਨਾਸ ਨਹੀਂ ਹੁੰਦੀ, ਤ੍ਰਿਕਾਲ ਅਬਾਧਜ, ਉਪਨਿਸ਼ਦਾਂ ਵਿੱਚ 'ਸਤਜੰ ਗਜਾਨੰ ਅਨੰਤੰ ਬ੍ਰਹਮ' ਬ੍ਰਹਮ ਦਾ ਲੱਛਣ (ਸਤਜ) ਨਾਸ਼ ਨਾ ਹੋਣ ਵਾਲਾ, (ਗਜਾਨ) ਚੈਤਨਜਤਾਵਾਲਾ, ਚਿਤਜ. (ਅਨੰਤ) ਅੰਤ ਤੋਂ ਬਿਨਾ. ਤੇ (ਬ੍ਰਹਮ) ਵਜਾਪਕ ਹੈ। ਗੁਰਮੁਖੀ ਵਿਚ ਲਿਖੇ ਗ੍ਰੰਥਾਂ ਵਿੱਚ 'ਸਤਿ' ਦੇ 'ਸਤ' 'ਸਤੁ' 'ਸਤ੍ਵ' 'ਸਪਤ' 'ਸ਼ਤ' ਅਤੇ'ਸਦ' ਸ਼ਬਦ ਭੀ ਬਣਦੇ ਹਨ। ਜੀਨ੍ਹਾਂ ਅਰਥ ਹੇਠਾਂ ਲਿਖਦੇ ਹਾਂ—

ਸਤਿ=ਅਵਿਨਾਸ, (ਅ) ਸੱਚ, (ੲ) ਪਰਮਾਤਮਾ, (ਸ) ਸਨਮਾਨ, ਸਤਕਾਰ, (ਹ) ਪਤਿਵ੍ਰਤ ਧਰਮ, (ਕ) ਸਤੋਗੁਣ, (ਖ) ਸਾਧੂ, (ਗ) ਪੂਜਜ, (ਘ) ਸ਼ਲਾਘਾ ਯੋਗਜ, (ਞ) ਪ੍ਰਗਟ, (ਚ) ਸਤਯੁਗ, (ਛ) ਸਹੁੰ, ਕਸਮ, (ਜ) ਮਤਲਬ, ਤਾਤਪਰਯ, (ਝ) ਸੱਤ ਲੋਕ, (ਞ) ਬ੍ਰਹਮ ਲੋਕ, (ਟ) ਪ੍ਰਾਣ (ਠ) ਜੀਵਤਮਾ, (ਡ) ਮਨ, (ਢ) ਤਾਕਤ (ਣ) ਸਾਰ, ਤੱਤ, (ਤ) ਅਰਕ, ਨਿਚੋੜ, (ਥ) ਸੁਭਾਵ, (ਦ) ਉਮਰ, (ਧ) ਧਨ, (ਨ) ਉਤਸਾਹ, (ਪ) ਧੀਰਜ, (ਫ) ਜ਼ਿੰਦਗੀ, (ਬ) ਧਰਮ, (ਭ) ਪੁਨਜ, (ਮ) ਸਪਤ, ਸੱਤ ਗਿਣਤੀ, (ਯ) ਸੌ, ਸਦ, (ਰ) ਬੇ-ਗਿਣਤ, (ਲ) ਯਥਾਰਥ ਗਜਾਨ, (ਵ) ਸੱਚ ਬੋਲਣਾ, ਆਦਿਕ ਹਨ।

ਮੇਰੀ ਸੱਚ ਦੀ ਧਾਰਾ ਅਨੁਸਾਰ :—ਸ਼੍ਰੀ ਗੁਰੂ ਜੀ ਨੇ 'ਸਤਿ=ਸੱਚ ਬੋਲਣ' ਦੇ ਅਰਥ ਵਿੱਚ ਹੀ ਏਥੇ ਰਖਿਆ ਹੈ। ਗੁਰਬਾਣੀ ਤੋਂ ਪਤਾ ਲੱਗਦਾ ਹੈ ਕਿ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਸਿਧਾਂਤ ਹੀ 'ਸੱਚ ਬੋਲਣਾ' ਹੈ। 'ਓਅੰ' ਜਪ ਲੈਣਾ, ਮਾਲਾ ਫ਼ੇਰਨੀ, ਮੰਦਿਰ ਗੁਰਦੁਆਰੇ ਬਨੌਣੇ, ਭੇਖ ਧਾਰ ਲੈਣਾ ਬਹੁਤ ਸੌਖੇ ਜਹੇ ਕਰਮ ਹਨ। ਪਰ 'ਸੱਚ ਬੋਲਣਾ' ਬਹੁਤ ਔਖਾ ਹੈ। ਮਹੰਤ, ਗ੍ਰੰਥੀ, ਭਾਈ, ਰਾਗੀ, ਕਥਿਕ, ਗਯਾਨੀ, ਜਥੇਦਾਰ, ਪਰਧਾਨ, ਸਕਤ੍ਰ, ਲੀਡਰ ਯਾ ਹਰ ਕੋਈ ਇਕ ਪੁਰਸ਼ ਵੀ ਮੈਂ ਸੱਚ ਬੋਲਣਵਾਲਾ ਨਹੀਂ ਡਿੱਠਾ, ਜਦੋਂ ਕਸਵੱਟੀ ਤੇ ਪਰਖੀਏ ਤਾਂ ਵਡੇ ਵਡੇ ਸੰਤ, ਮਹੰਤ ਗੱਦੀ ਧਰ, ਸਾਹਿਬਜ਼ਾਦੇ, ਅਤੇ ਰਾਜੇ ਮਹਾਰਾਜੇ ਵੀ ਫੇਲ ਹੋ ਜਾਂਦੇ ਹਨ। ਪਰਖ ਕੀਤਿਆਂ ਸੱਚਾ ਕਹੋਣਵਾਲਾ ਵੀ ਝੂਠਵਾਲਾ ਹੀ ਨਿਕਲਦਾ ਹੈ। ਪਰ ਬਾਣੀ ਵਿੱਚ ਜੋ ਕੋਈ ਪਰਮੇਸ਼੍ਵਰ ਦੀ ਪ੍ਰਾਪਤੀ ਦਾ ਸਾਧਨ ਹੈ-ਤਾਂ ਕੇਵਲ ਸੱਚ ਬੋਲਣਾ ਹੀ ਹੈ :—

ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ (ਸ਼੍ਰੀ ਰਾਗ ਮ: ੧)
ਪਉੜੀ॥ ਸਚਾ ਸਾਹਿਬੁ ਏਕੁ ਤੂੰ, ਜਿਨਿ ਸਚੋਸਚੁ ਵਰਤਾਇਆ।
ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ, ਤਾਂ ਤਿਨ੍ਹੀ ਸਚੁ ਕਮਾਇਆ।
ਸਤਿਗੁਰਿ ਮਿਲਿਐ ਸਚੁ ਪਾਇਆ, ਜਿਨ ਕੈ ਹਿਰਦੈ ਸਚੁ ਵਸਾਇਆ।
ਮੂਰਖ ਸਚੁ ਨ ਜਾਣਨੀ, ਮਨਮੁਖੀ ਜਨਮੁ ਗਵਾਇਆ॥
ਵਿਚਿ ਦੁਨੀਆਂ ਕਾਹੇ ਆਇਆ ?॥ ੮॥

(ਆਸਾ ਕੀ ਵਾਰ)

(ੳ) ਬ੍ਰਹਮ ਨੂੰ ਮੰਨਣਾ ਕੋਈ ਵਿਸ਼ੇਸ਼ ਕਰਮ ਨਹੀਂ, ਜੇ ਕੋਈ ਮੰਨ ਲਵੇ ਤਾਂ ਕੁਝ ਸੌਰਦਾ ਨਹੀਂ, ਜੇ ਨਾ ਮੰਨੇ ਤਾਂ ਕੁਝ ਵਿਗੜਦਾ ਨਹੀਂ, ਇਹ ਸਟੇਜ ਮਨ ਦੀ ਸ਼ੁੱਧਤਾ ਨਾਲ ਹੀ ਕੁਝ ਸਵਾਰਦੀ ਅਤੇ ਅਸ਼ੁੱਧਤਾ ਨਾਲ ਵਿਗਾੜਦੀ ਹੈ। ਮਨ ਦੀ ਸ਼ੁੱਧਤਾ ਦਾ ਮੂਲ ਕਾਰਣ ਸੱਚ ਬੋਲਣਾ ਹੈ। ਜਿਹੜਾ ਸੱਚ ਨਹੀਂ ਬੋਲਦਾ, ਉਸ ਦਾ ਮਨ ਸ਼ੁੱਧ ਨਹੀਂ ਹੁੰਦਾ। ਯੋਗ ਦਰਸ਼ਨ ਅਨੁਸਾਰ, ਯਮ, ਨਿਯਮ ਆਸਨ, ਪ੍ਰਾਣਾਯਾਮ, ਪ੍ਰਤਯ-ਹਾਰ, ਧਯਾਨ, ਧਾਰਣਾ, ਸਮਾਧਿ ਅਸ਼ਟਾਂਗ ਵਿੱਚ, ਯਮ ਪੰਜ ਤਰ੍ਹਾਂ ਦਾ ਮੰਨਿਆ ਹੈ ਉਸ ਵਿੱਚ ਦੂਜੀ ਥਾਂ ਤੇ 'ਸੱਚ ਬੋਲਣਾ' ਔਂਦਾ ਹੈ :—

"अहिंसा सत्या ऽस्तेयब्रह्मचर्या ऽपरिग्रहा:—ਯਸਾ

'ਅਹਿੰਸਾ, ਸਚ ਬੋਲ਼ਣਾ, ਚੋਰੀ ਦਾ ਤਯਾਗ, ਯਤ ਵ੍ਰਤ ਰਖ ਕੇ ਵਿਦਯਾ ਦਾ

ਅਭਜਾਸ ਅਤੇ ਧਨ ਆਦਿ ਇਕਤ੍ਰਤ ਨ ਕਰਨਾ, ਯਮ ਹਨ। ਇਸ ਵਿੱਚ ਹੋਰ ਸਾਧਨਾਂ ਦੀ ਮਿਲਾਵਟ ਹੋਣ ਕਰ ਕੇ ਝਮੇਲੇ 'ਚ ਪੈ ਜਾਈਦਾ ਹੈ ਅਥਵਾ ਯੋਗੀ ਦਾ ਮਨ ਇਹਨਾਂ ਵਿੱਚ ਉਲਝ ਕੇ ਕਿਸੇ ਇਕ ਸਾਧਨ ਨੂੰ ਨਿਸ਼ਚਯ ਨਹੀਂ ਕਰ ਸਕਦਾ। ਗੁਰੂਬਾਣੀ ਕੇਵਲ 'ਸੱਚ ਬੋਲਣ' ਦੇ ਸਾਧਨ ਨੂੰ ਹੀ 'ਆਰੰਭਕ, ਪਾਰਕ ਅਤੇ ਅੰਤ ਗਤੀ ਕਰਤਾ' ਮੰਨਦੀ ਹੈ। ਇਹ ਸਾਧਨ ਆਸਤਕ ਤੇ ਨਾਸਤਕ ਲਈ ਇਕੋ ਜਿਹਾ ਹੈ। ਜਿਹੜਾ ਸੱਚ ਨੂੰ ਹੀ ਅੰਗੀਕਾਰ ਨਹੀਂ ਕਰਦਾ—ਓਨ ਸਿੱਖ ਕੀ ਬਣਨਾ ਹੈ ? ਸਾਰਾ ਦਰਬਾਰ ਸਾਹਿਬ 'ਸੱਚ ਬੋਲਣ ਧਰਮ' ਦੇ ਹੀ ਆਸ਼ਯ ਨੂੰ ਵਰਨਣ ਕਰਦਾ ਹੈ। ਏਸ ਥਾਂ ਗੁਰੂ ਜੀ ਨੇ 'ਸਤਿ' ਨੂੰ ਆਰੰਭ ਕੀਤਾ ਹੈ। 'ਆਦਿ ਸਚੁ ਜੁਗਾਦਿ ਸਚੁ' ਪਾਰਕ ਹੈ 'ਗੁਰ ਬਿਨੁ ਗਿਆਨ, ਧਰਮ ਬਿਨੁ ਧਿਆਨੁ ॥ ਸਚ ਖਿਨੁ ਸਾਖੀ, ਮੂਲੋ ਨ ਬਾਕੀ ॥ ੨੩ ॥ ਅੰਤ ਗਤੀ ਕਰਤਾ ਹੈ। 'ਸਤਿ ਨਾਮੁ' ਇਕ ਸ਼ਬਦ ਨਹੀਂ ਹੈ, 'ਸਤਿ×ਨਾਮੁ' ਦੋ ਸ਼ਬਦਾਂ ਵਿੱਚ 'ਨਾਮੁ' ਇਦੰਤਾ ਬੋਧਕ ਸ਼ਬਦ ਹੈ 'ਸਤਯ ਹੈ ਜਿਸ ਦਾ ਨਾਮੁ'। ਇਹ ਅਰਥ ਸੰਸਕ੍ਰਿਤ ਵਜਾਕਰਣਾਨੁਕੂਲ ਹੈ।

(ਨਾਮੁ) ਇਹ ਪਦ ਸੰਸਕ੍ਰਿਤ, ਫਾਰਸੀ ਤੇ ਅੰਗਰੇਜ਼ੀ ਵਿੱਚ ਭੀ ਮਿਲਵੇਂ ਰੂਪਾਂ ਨਾਲ ਹੀ ਔਂਦਾ ਹੈ। ਕਰੀਬਨ ਇੱਕੋ ਜਹੇ ਰੂਪ ਹਨ। ਏਥੇ ਇਸਦਾ ਅਰਥ 'ਪ੍ਰਸਿੱਧ(ਮਸ਼ਹੂਰ)' ਹੈ। ਗੁਰੂਬਾਣੀ ਦੇ ਗਜਾਤੇ (ੳ) ਪਰਮੇਸ਼੍ਵਰ (ਅ)ਪਰਮੇਸ਼੍ਵਰ ਦੀ ਆਗਜਾ, (ੲ) ਅੰਗੀਕਾਰ, (ਸ) ਚੇਤਾ, ਸਮਰਣ, (ਹ) ਪ੍ਰਸਿੱਧੀ, (ਕ) ਨਾਮਯ (ਨ×ਆਮਯ) ਨਿਰੋਗ, (ਖ) ਜੋ ਆਮ ਨਹੀਂ (ਖਾਸ ਹੈ), ਆਦਿਕ ਕਰਦੇ ਹਨ। ਮੇਰੀ ਸਮਝ ਅਨੁਸਾਰ ਇਹਨਾਂ ਵਿੱਚੋਂ ਕੋਈ ਵੀ ਅਰਥ ਮੂਲ ਮੰਤ੍ਰ ਦੀ ਲੜੀ ਵਿੱਚ ਪ੍ਰੋਤਾ ਨਹੀਂ ਜਾ ਸਕਦਾ। ਕਿਉਂਕਿ ਮੂਲ ਮੰਤ੍ਰ ਵਿੱਚ ਫਕਤ ਪਰਸ਼੍ਵੇਰ ਦੇ ਨਾਮ ਹੀ ਆਏ ਹਨ। ਕ੍ਰਿਯਾ, ਕਰਮ, ਇਦੰਤਾਭਾਵ ਆਦਿਕ ਵਾਚਿਕ, ਬੋਧਕ ਕੋਈ ਸ਼ਬਦ ਨਹੀਂ ਹਨ। ਇਸ ਵਾਸਤੇ ਸੰਪ੍ਰਦਾਯ ਝਮੇਲੇ ਵਿੱਚ ਪੈ ਕੇ ਦ੍ਰਿੜ ਨਿਸ਼ਚਯ ਨਹੀਂ ਕਰ ਸਕੀ। ਏਸ ਹੀ ਵਿਚਾਰ ਨਾਲ ਮੈਂ ਵੀ ਸਮਝਦਾ ਹਾਂ ਕਿ 'ਨਾਮੁ' ਸ਼ਬਦ ਦਾ ਅਰਥ 'ਪ੍ਰਸਿੱਧ' ਵੀ ਕੋਈ ਵਿਸ਼ੇਸ਼ ਗੁਣਕਾਰੀ ਨਹੀਂ। 'ਸਤਿਨਾਮ' ਨੂੰ ਇਕੱਠਾ ਮੰਨ ਕੇ ਭਾਈ ਮਨੀ ਸਿੰਘ ਜੀ ਤੋਂ ਆਦਿ ਲੈ ਕੇ ਕਈਆਂ ਨੇ ਆਪਣੇ ਆਪਣੇ ਗ੍ਰੰਥ ਲਿਖੇ ਹੋਏ ਹਨ। ਗੁਰੂਬਾਣੀ ਹੁਕਮ ਕਰਦੀ ਹੈ :—

ਸਿਰੁ ਨਾਨਕ ਲੋਕਾ ਪਾਵ ਹੈ ॥ ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥×××

(ਬਸੰਤ ਮ: ੧)

ਜਿਹੜੇ ਲੋਕ ਅਲਹ, ਗੋਬਿੰਦ. ਰਾਮ, ਕ੍ਰਿਸ਼ਨ, ਯਹੋਵਾ, ਕਰਤਾਰ. ਗਾਡ, ਸਤਿਨਾਮ, ਵਾਹਿਗੁਰੂ ਆਦਿਕ ਨਾਮਾਂ ਨੂੰ ਲੈਕੇ ਈਰਖਾ ਦਾ ਬੀਜ ਬੀਜਦੇ ਹਨ। ਉਹਨਾਂ ਦੀ ਗਤਿ ਕੀ ਹੋਵੇਗੀ ? ਇਹਨਾਂ ਤਾ 'ਸੰਤ' ਨਾਮ ਨੂੰ ਬਦਨਾਮ ਕਰ ਰਖਿਆ ਹੈ। ਚਾਰ ਬੰਦੇ ਤਾਂ ਮੂਰਖਾਂ ਦੇ ਪਿਛੇ ਵੀ ਲੱਗ ਹੀ ਜਾਂਦੇ ਹਨ। ਗਤਿ ਦਾ ਮਾਰਗ ਤਾਂ ਮਨ ਦੀ ਨਿਰਮਲਤਾ ਦੇ ਉੱਪਰ ਹੈ। ਪਰਮੇਸ਼ੂਰ ਦੇ ਨਾਮਾਂ ਵਿੱਚ ਈਰਖਾ ਬਾਪਣ ਵਾਲਿਆਂ ਦਾ ਮਨ ਸ਼ੁੱਧ ਹੋ ਹੀ ਨਹੀਂ ਸਕਦਾ। ਇਹਨਾਂ ਤੇ ਭਰੋਸਾ ਰੱਖਣ ਵਾਲੇ ਨਰਕ ਯਾਤ੍ਰੀ ਹੀ ਹੋਣਗੇ। ਜਿਸਦਾ ਦ੍ਰਿਸ਼ਜ ਬਾਨਾਰਸ ਦੇ ਕਬੀਰ ਚੋਰੇ ਸਥਾਨ ਚੋਂ ਮਿਲਦਾ ਹੈ। ਕਈ ਪੁਸਤਕਾਂ 'ਸਤਿਨਾਮ ਸ਼ਬਦ ਨਾਲ ਸੰਬੰਧਿਤ' ਕਬੀਰ ਪੰਥ ਨੂੰ ਮੰਨਦੀਆ ਹਨ। ਕਈਆਂ ਵਿੱਚ ਕਈ ਘ੍ਰਿਣਾ ਯੋਗ ਗੱਲਾਂ ਹਨ। ਪਰ ਸਭ ਮੱਤਾਂ ਦਾ ਮੂਲ ਕਾਰਣ ਪਰਮੇਸ਼ੂਰ ਦੇ ਕਿਸੇ ਇਕ ਹੀ ਨਾਮ ਨੂੰ ਮੰਨਣਾ ਹੈ। ਇਸ ਦੇ ਬਾਰੇ ਗੁਰੁਬਾਣੀ ਦਾ ਵਿਰੋਧ ਹੈ ਯਥਾ :—

ਅਛੇਦੀ ਅਭੇਦੀ ਅਨਾਮੰ ਅਕਾਮੰ ॥ ਸਮਸਤੋਪਰਾਜੀ ਸਮਸਤਸਤ ਧਾਮੰ ॥ ××

(ਜਾਪੁ)

ਨਾਮੁ ਠਾਮੁ ਨ ਜਾਤ ਜਾਕਰ ਰੂਪ ਰੰਗ ਨ ਰੇਖ ॥
ਆਦਿ ਪੁਰਖ ਉਦਾਰ ਮੂਰਤਿ ਅਜੋਨਿ ਆਦਿ ਅਸੇਖ ॥
ਦੇਸ ਅਉਰ ਨ ਭੇਸ ਜਾਕਰ ਰੂਪ ਰੇਖ ਨ ਰਾਗ ॥
ਜਤ੍ਰ ਤਤ੍ਰ ਦਿਸ਼ਾ ਵਿਸ਼ਾ ਹੁਇ ਫੈਲਯੋ ਅਨੁਰਾਗ ॥ ੮੦
ਨਾਮ ਕਾਮ ਬਿਹੀਨ ਪੇਖਤ ਧਾਮਹੂ ਨਹਿ ਜਾਹਿ ॥
ਸਰਬ ਮਾਨ ਸਰਬਤ੍ਰ ਮਾਨ ਸਦੈਵ ਮਾਨਤ ਤਾਹਿ ॥ ××

( ਜਾਪੁ )

ਪਤਾ ਨਹੀਂ, ਕਿਉਂ ਲੋਕਾਂ ਨੇ 'ਗੁਰੁਬਾਣੀ ਦੇ ਵਿਰੋਧ' ਵਾਲੀਆਂ ਗਲਾਂ ਨੂੰ 'ਗੁਰਮੱਤ' ਮੰਨ ਲਿਆ ਹੈ ? ਯਾ 'ਆਪਣੀ ਮਨਮੱਤ ਨੂੰ ਗੁਰਮੱਤ ਕਹਿਕੇ ਪ੍ਰਚਾਰਦੇ ਹਨ' ? ਭਲਾ; ਗੁਰੁਬਾਣੀ ਤੋਂ ਉਲਟ ਗੁਰੁਮੱਤ ਕੇਹੀ ਹੈ ? ਇਕ ਸਤਿਨਾਮ ਜਪਣ ਵਾਲੇ ਦੀ ਕਥਾ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚਰਿਤ੍ਰ ਨੰ. ੮੧ ਵਿੱਚ ਲਿਖੀ ਹੋਈ ਹੈ–ਜਿਹੜੀ ਉਹਨਾਂ ਦੀ ਰਚਨਾ ਵਿੱਚ ਹੀ ਏਥੇ ਨਕਲ ਕਰਦੇ ਹਾਂ:—

ਦੋਹਰਾ ॥ ਨਗਰ ਸਿਰੋਮਨਿ ਕੋ ਹੁਤੋ, ਸਿੰਘ–ਸਿਰੋਮਣਿ ਭੂਪ ॥

ਅਮਿਤ ਦੂਬਜ ਘਰ ਮੈ ਧਰੈ, ਸੁੰਦਰ ਕਾਮ ਸ੍ਰੂਪ ॥ ੧ ॥

ਚੋਪਈ ॥ ਦਿਗ-ਧੰਨਜਾ ਤਾ ਕੀ ਬਰ ਨਾਰੀ ॥ ਨ੍ਰਿਪ ਕੋ ਰਹੈ ਬਾਜ ਤੇ ਪਿਆਰੀ ॥
ਏਕ ਦਿਵਸ ਰਾਜਾ ਘਰ ਆਯੋ ॥ ਰੰਗ ਨਾਥ ਜੁਗਿਯਾਹਿ ਬੁਲਾਯੋ ॥੨ ॥

ਦੋਹਰਾ ॥ ਬ੍ਰਹਮਬਾਦ ਤਾਂ ਸੋਂ ਕੀਯੋ ਰਾਜੇ ਨਿਕਟ ਬੁਲਾਇ ॥
ਜੁ ਕੁਛ ਕਥਾ ਤਿਨ ਸੋਂ ਭਈ, ਸੋ ਮੈਂ ਕਹਿਤ ਬਨਾਇ॥੩॥
ਏਕ ਨਾਥ ਸਭ ਜਗਤ ਮੈ, ਬਜਾਪ ਰਹਜੋ ਸਭ ਦੇਸ ॥
ਸਭ ਜੋ ਜਨ ਮੈ ਰਵ ਰਹਜੋਂ, ਊਚ ਨੀਚ ਕੇ ਭੇਸ ॥ ੪ ॥

ਚੌਪਈ ॥ ਸਰਬ ਬਜਾਪੀ ਸ੍ਰੀਪਤਿ ਜਾਂਨਹੁ ॥ ਸਭ ਹੀ ਕੋ ਪੋਖਕ ਕਰ ਮਾਂਨਹੁ ॥
ਸਰਬ ਦਯਾਲੁ ਮੇਘ ਜਿਮ ਢਰਈ ॥ ਸਭ ਕਾਂਹੂ ਪਰ ਕਿਰਪਾ ਕਰਈ ॥੫॥

ਦੋਹਰਾ ॥ ਸਭ ਕਾਹੂ ਕੋ ਪੋਖਈ, ਸਭ ਕਾਹੂ ਕੋ ਦੇਇ ॥
ਜੋ ਤਾਂ ਤੇ ਮੁਖ ਫੇਰ ਹੀ, ਮਾਂਗ ਮੀਚ ਕਹਿ ਲੇਇ ॥ ੬ ॥

ਚੋਪਈ ॥ ਏਕਨ ਸੋਖੈ. ਏਕਨ ਭਰੈ ॥ ਏਕਨ ਮਾਰੈ, ਇਕਨ ਉਬਰੈ ॥
ਇਕਨ ਘਟਾਵੈ, ਇਕਨ ਬਢਾਵੈ ॥ਦੀਨ ਦਯਾਲ ਯੋਂਚਰਿਤ ਦਿਖਾਵੈ॥੭॥
ਰੂਪ ਰੇਖ ਜਾਂ ਕੇ ਕਛੁ ਨਾਂਹੀ ॥ ਭੇਖ ਅਭੇਖ ਸਭ ਕੇ ਘਟ ਮਾਂਹੀ ॥
ਜਾਪਰੁ ਕ੍ਰਿਪਾ-ਚੱਛ ਕਰਿ ਹੇਰੈ ॥ ਤਾਂ ਕੀ ਕੌਨ ਛਾਂਹਿ ਕੋ ਛੈਰੈ?॥੮॥
ਜਛ ਭੁਜੰਗ ਅਕਾਸ਼ ਬਨਾਯੋ ॥ ਦੇਵ ਅਦੇਵ ਥਪਿ ਬਾਦ ਰਚਾਯੋ ॥
ਭੂਮਿ ਬਾਰਿ ਪੰਚਤੱਤੁ ਪ੍ਰਕਾਸ਼ਾ ॥ ਆਪਹਿ ਦੇਖਤ ਬੈਠ ਤਮਾਸਾ ॥੯॥

ਦੋਹਰਾ ॥ ਜੀਵ ਜੰਤੁ ਸਭਿ ਥਾਪ ਕੇ, ਪੰਥ ਬਨਾਏ ਦੋਇ ॥
ਝਗਰ ਮਚਾਏ ਆਪ ਮਹਿ, ਮੋਹਿ ਨ ਚੀਨੈ ਕੋਇ ॥ ੧੦ ॥

ਚੌਪਈ॥ ਯਹਿ ਸਭ ਭੇਦ ਸਾਧੁ ਕੋਊ ਜਾਨੈ ॥ ਸਤਿਨਾਮੁ ਕੋ ਤੱਤੁ ਪਛਾਨੈ ॥
ਜੋ ਸਾਧਕ ਯਾਂ ਕੋਲਖ ਪਾਵੈ ॥ਜਨਨੀ ਜਠਰ ਬਹੁਰਿਨਹਿਆਵੈਂ।੧੧।

ਦੋਹਰਾ ॥ ਜਬ ਜੋਗੀ ਐਸੇ ਕਹਜੋਂ, ਤਬਿ ਰਾਜਾ ਮੁਸਕਾਇ ॥
ਤੱਤੁ ਬ੍ਰਹਮ ਕੇ ਬਾਦ ਕੋ, ਉਚਰਤ ਭਯੋ ਬਨਾਇ ॥੧੨॥

ਚੌਪਈ॥ ਜੋਗੀ ਡਿੰਭ ? ਕਿ ਜੋਗੀ ਜਿਯਰੋਂ ?॥ ਜੋਗੀ ਦੇਹ ? ਕਿ ਜੋਗੀ ਹਿਯਰੋ ?॥

ਸੋ ਜੋਗੀ ਜੋ ਜੋਗ ਪਛਾਨੈ ।। ਸਤਿਨਾਮੁ ਬਿਨੁ ਅਵਰੁ ਨ ਮਾਨੈ ।।੧੩।।

ਦੋਹਰਾ ।। ਡਿੰਭ ਦਿਖਾਯੋ ਜਗਤ ਕੋ, ਜੋਗੁ ਨ ਉਪਜਯੋ ਜੀਯ ।।
ਯਾ ਜਗ ਕੇ ਸੁਖ ਤੇ ਗਯੋ, ਜਨਮ ਬ੍ਰਿਥਾਗੋ ਕੀਯ ।।੧੪।।

ਚੌਪਈ।। ਤਬਿ ਜੋਗੀ ਹਸਿ ਬਚਨ ਉਚਾਰੋ । ਸੁਨਹੁ ਰਾਵ ਜੂ ! ਗਯਾਨ ਹਮਾਰੋ ।।
ਸੋ ਜੋਗੀ ਜੋ ਜੋਗ ਪਛਾਨੈ ।। ਸਤਿਨਾਮੁ ਬਿਨੁ ਅਵਰੁ ਨ ਜਾਨੇ ।।੧੫।।

ਦੋਹਰਾ।। ਜਬਿ ਚਾਹਤ ਹੈ ਆਤਮਾ, ਇਕ ਤੇ ਭਯੋ ਅਨੇਕ ।।
ਅਨਿਕ ਭਾਂਤਿ ਪਸਰਤ ਜਗਤ, ਬਹੁਰਿ ਏਕ ਕੋ ਏਕ ।।੧੬।।

ਚੌਪਈ।। ਯਹਿ ਨਹਿ ਮਰੈ ਨ ਕਾਹੂ ਮਾਰੈ ।। ਭੂਲਾ ਲੋਗ ਭਰਮ ਬੀਚਾਰੈ ।।
ਘਟਿ ਘਟਿ ਵਯਾਪਕ ਅੰਤਰਜਾਮੀ।।ਸਭ ਹੀ ਮਹਿ ਰਵਿ ਰਹਯੋ ਸੁਆਮੀ।।੧੭।।

ਕਬਿੱਤ।। ਘੋਰਾ ਕਹੂੰ ਭਯੋ, ਕਹੂ ਹਾਥੀ ਹ੍ਵੈ ਕੈ ਗਯੋ,
ਕਹੂੰ ਪੰਛੀ ਰੂਪ ਲਯੋ, ਕਹੂ ਫਲ-ਫੂਲ ਰਹਯੋ ਹੈ ।।
ਪਾਵਕ ਹ੍ਵੈ ਦਹਯੋ ਕਹੂੰ, ਪੌਨ ਰੂਪ ਕਹਯੋ ਕਹੂੰ,
ਚੀਤ ਹ੍ਵੈ ਕੈ ਗਹਯੋ ਕਹੂੰ, ਪਾਨੀ ਹ੍ਵੈ ਕੈ ਬਹਯੋ ਹੈ ।।
ਅੰਬਰ ਉਤਾਰੇ, ਰਾਵਨਾਦਿਕ ਸੰਘਾਰੇ ਕਹੂੰ
ਬਨ ਮੈਂ ਬਿਹਾਰੇ ਐਸੇ ਬੇਦਨ ਮੈਂ ਕਹਯੋ ਹੈ ।।
ਪੁਰਖ ਹ੍ਵੈ ਕੈ ਆਪ ਕਹੂੰ ਇਸਤ੍ਰਿਨ ਕੋ ਰੂਪ ਧਰਯੋ,
ਮੂਰਖਨ ਭੇਦ ਤਾਂ ਕੋ ਨੈਕਹੂੰ ਨ ਲਹਯੋ ਹੈ ।।੧੮।।

ਚੌਪਈ।। ਕਵਨ ਮਰੈ ? ਕਾ ਕੋ ਕੋਊ ਮਾਰੈ ?।। ਭੂਲਾ ਲੋਗ ਭਰਮੁ ਬੀਚਾਰੈ ।।
ਯਹ ਨਹਿ ਮਰਤ ਮਾਰਤ ਹੈ ਨਾਹੀਂ।।ਯੋਂ ਰਾਜਾ ਸਮਝਹੁ ਮਨ ਮਾਹੀਂ।।੧੯।।

ਦੋਹਰਾ।। ਬਿਨਾ ਨਾਮ ਤਾ ਕੇ ਜਪੇ, ਬਾਲ ਬ੍ਰਿਧ ਕੋਊ ਹੋਇ ।।
ਰਾਵ ਰੰਕ ਰਾਜਾ ਸਭੇ, ਜਿਯਤਿ ਨ ਰਹਸੀ ਕੋਇ ।।੨੦।।

ਚੌਪਈ।। ਸਤਿਨਾਮੁ ਜੋ ਜਿਯ ਲਖਿ ਪਾਵੈ ।। ਤਾ ਕੇ ਕਾਲ ਨਿਕਟ ਨਹਿ ਆਵੈ ।।
ਬਿਨਾ ਨਾਮ ਤਾ ਕੇ ਜੋ ਰਹਿ ਹੈ।।ਬਨ ਗਿਰਿ ਪੁਰ ਮੰਦਿਰ ਸਭ ਢਹਿ ਹੈ।।੨੧।।

ਦੋਹਰਾ।। ਚਕਿਯਾ ਕੈਸੇ ਪਟ ਬਨੇ, ਗਗਨਿ ਭੂਮਿ ਪੁਨਿ ਦੋਇ ।।
ਦੂਹੂੰ ਪੁਰਨ ਮੈ ਆਇ ਕੈ, ਸਾਬਤ ਗਯਾ ਨ ਕੋਇ ।।੨੨।।

ਚੌਪਈ ॥ ਸਤਿਨਾਮੁ ਜੋ ਪੁਰਖੁ ਪਛਾਨੈ ॥ ਸਤਿਨਾਮੁ ਲ ਬਚਨ ਪ੍ਰਮਾਨੈ ॥
ਸਤਿਨਾਮੁ ਮਾਰਗ ਲੈ ਚਲਹੀ ॥ ਤਾ ਕੋ ਕਾਲ ਨ ਕਬਹੂੰ ਦਲਹੀ ॥੨੩॥

ਦੋਹਰਾ ॥ ਐਸੋ ਬਚਨਨ ਸੁਨਤ ਹੀ, ਰਾਜਾ ਭਯੋ ਉਦਾਸ ॥
ਭੂਮਿ, ਦ੍ਰਬ, ਘਰ, ਰਾਜ ਤੇ, ਚਿਤ ਮੈ ਭਯੋ ਨਿਰਾਸ ॥੨੪॥
ਤਬਿ ਰਾਨੀ ਐਸੇ ਸੁਨ੍ਯੋ, ਦੁਖਿਤਿ ਭਈ ਮਨ ਮਾਹਿ ॥
ਦੇਸ,ਦ੍ਰਬ,ਗ੍ਰਿਹ ਛਾਡਿ ਕੈ, ਜਾਤਿ ਲਖ੍ਯੋ ਨਰ-ਨਾਹਿ ॥੨੫॥
ਤਬਿ ਰਾਨੀ ਅਤਿ ਦੁਖਿਤਿ ਹ੍ਵੈ, ਮੰਤ੍ਰੀ ਲਯੋ ਬੁਲਾਇ ॥
ਕ੍ਯੋਹੂੰ ਨ੍ਰਿਪ ਗ੍ਰਿਹਿ ਰਾਖਿਯੈ, ਕੀਜੈ ਕਛੂ ਉਪਾਇ ॥੨੬॥

ਚੌਪਈ ॥ ਤਬਿ ਮੰਤ੍ਰੀ ਇਮ ਬਚਨ ਉਚਾਰੋ ॥ ਸੁਨਿ ਰਾਨੀ ! ਤੈਂ ਮੰਤ੍ਰ ਹਮਾਰੋ ॥
ਐਸੋ ਜਤਨ ਆਜੁ ਹਮ ਕਰਿ ਹੈਂ ॥ ਨ੍ਰਿਪ ਗ੍ਰਿਹ ਰਾਖਿ ਜੋਗਿਯਹਿ ਮਰਿਹੈਂ ॥੨੭॥
ਰਾਨੀ ! ਜੋ ਹੌਂ ਕਹੌਂ ਸੁ ਕਰੀਯਹੁ ॥ ਰਾਜਾ ਜੂ ਤੇ ਨੈਕੁ ਨ ਡਰੀਯਹੁ ॥
ਯਾ ਜੁਗਿਯਾ ਕਹੁ ਧਾਮ ਬੁਲੱਯਹੁ ॥ ਲੋਨ ਡਾਰਿ ਭੂਯ ਮਾਂਝ ਗਡੱਯਹੁ ॥੨੮॥

ਦੋਹਰਾ ॥ ਤਬਿ ਰਾਨੀ ਤ੍ਯੋਂ ਹੀ ਕਿਯੋ, ਜੁਗਿਯਹ ਲਯੋ ਬੁਲਾਇ ॥
ਲੋਨ ਡਾਰਿ ਭੂ ਖੋਦ ਕੈ, ਗਹਿ ਤਹਿ ਦਿਯੋ ਦਬਾਇ ॥੨੯॥

ਚੌਪਈ ॥ ਜਾਇ ਨ੍ਰਿਪਤਿ ਪ੍ਰਤਿ ਬਚਨ ਉਚਾਰੇ ॥ ਜੁਗਿਯਾ ਮਾਟੀ ਲਈ ਤਿਹਾਰੇ ॥
ਮਰਤੀ ਬਾਰਿ ਬਚਨ ਯੌਂ ਕਹਿਯੋ ॥ ਸੋ ਮੈ ਦ੍ਰਿੜ ਕਰਿ ਜਿਯ ਮਾਂਹ ਗਹਿਯੋ ॥੩੦॥
ਮੋਰੀ ਕਹੀ ਭੂਪ ਸੋਂ ਕਹਿਯੋਹੁ ॥ ਤੁਮ ਬੈਠੇ ਗ੍ਰਿਹ ਹੀ ਮਹਿ ਰਹਿਯੋਹੁ ॥
ਇਨਿ ਰਾਨਿਨਿ ਕੋ ਤਾਪੁ ਨ ਦੀਜਹੁ ॥ ਰਾਜ ਜੋਗ ਦੋਨਹੁ ਹੀ ਕੀਜਹੁ ॥੩੧॥
ਪੁਨਿ ਮੋ ਸੋ ਇਕ ਬਚਨ ਉਚਾਰੋ ॥ ਜੋ ਨ੍ਰਿਪ ਕਹਿਯੋ ਨ ਕਰੈ ਤਿਹਾਰੋ ॥
ਤਬਿ ਪਾਛੈ ਯਹਿ ਬਚਨ ਉਚਰਿਯੋਹੁ ॥ ਰਾਜਾ ਜੂ ਕੇ ਤਪ ਕਹਿ ਹਰਿਯੋਹੁ ॥੩੨॥
ਜੋ ਤਿਨਿ ਕਹੀ ਸੁ ਪਾਛੈ ਕਹਿ ਹੌਂ ॥ ਤੁਮਰੇ ਸਕਲ ਭਰਮ ਕੋ ਦਹਿ ਹੌਂ ॥
ਅਬਿ ਸੁਨਿ ਲੈ ਤੈ ! ਬਚਨ ਹਮਾਰੋ ॥ ਜਾਂ ਤੇ ਰਹਿ ਹੈ ~~ਸਾਲ~~ ਗਾਲ ਤਿਹਾਰੋ ॥੩੩॥

ਦੋਹਰਾ ॥ ਸੁਤ—ਬਾਲਕ, ਤ੍ਰੁਨੀ—ਤ੍ਰਿਯਾ, ਤੈਂ ! ਤਜਾਗਤ ਸਭੁ ਸਾਜ ॥
ਸਭ ਬਿਧਿ ਕੀਯੋ ਕਸੂਤ ਗ੍ਰਿਹਿ, ਕ੍ਯੋਂ ਕਰਿ ਰਹਿਸੀ ਰਾਜ ? ॥੩੪॥
ਪੂਤ ਪਰੇ ਲੋਟਤ ਧਰਨਿ, ਤ੍ਰਿਯਾ ਪਰੀ ਬਿਰਲਾਇ ॥
ਬੰਧੁ, ਭ੍ਰਿਤ ਰੋਦਨ ਕਰੈ, ਰਾਜ ਬੰਸ ਤੇ ਜਾਇ ॥੩੫॥

ਚੌਪਈ ॥ ਚੇਲੇ ਸਭੈ ਅਨੰਦਿਤ ਭਏ ॥ ਦੁਰਬਲ ਹੁਤੇ ਪੁਸ਼ਟ ਹ੍ਵੈ ਗਏ ॥
ਨਾਥ ਨ੍ਰਿਪਹਿ ਜੋਗੀ ਕਰਿ ਲਜੈਹੈ॥ਦ੍ਵਾਰ ਦ੍ਵਾਰ ਕੇ ਟੂਕ ਮੰਗੈਹੈ॥੩੬॥

ਦੋਹਰਾ ॥ ਨ੍ਰਿਪ ਕਹਿ ਜੋਗੀ ਭੇਸ ਦੈ, ਅਬਿ ਹੀ ਲਜੈਹੈਂ ਨਾਥ ॥
ਯੋਂ ਮੂਰਖ ਜਾਨੈ ਨਹੀਂ, ਕਹਾ ਭਈ ਤਿਹ ਸਾਥ ?॥੩੭॥
ਸੁਤ–ਬਾਲਕ, ਤਰੁਨੀ–ਤ੍ਰਿਯਾ, ਕਜੋਂ ਨ੍ਰਿਪ ਛਾਡਤ ਮੋਹਿ ? ॥
ਚੇਰੀ ਸਭ ਰੋਦਨ ਕਰੈ, ਦਯਾ ਨ ਉਪਜਤਿ ਤੋਹਿ ? ॥੩੮॥
ਸੁਨਿ ਰਾਨੀ : ਤੈਂ ਸੋਂ ਕਹੋਂ, ਬ੍ਰਹਮ-ਗਜਾਨ ਕੋ ਭੇਦ ॥
ਜੋ ਸ਼ਾਸਤ, ਸਿਮ੍ਰਿਤਿ ਕਹੈਂ, ਔਰ ਉਚਾਰਤ ਬੇਦ ॥੩੯॥

ਚੌਪਈ ॥ ਸੁਤ ਹਿਤ ਕੈ ਮਾਤਾ ਦੁਲਰਾਵੈ ॥ ਕਾਲ ਮੂੰਡ ਪਰ ਦਾਂਤ ਬਜਾਵੈ ॥
ਵਹੁ ਨਿਤ ਲਖੈ ਪੂਤ ਬਢ ਜਾਵਤ॥ਲਹੈ ਨ ਮੂੜ ਕਾਲ ਨਿਜ ਆਵਤ ॥੪੦॥

ਦੋਹਰਾ ॥ ਕੋ ਮਾਤਾ, ਬਨਿਤਾ, ਸੁਤਾ ? ਪਾਂਚ ਤੱਤੁ ਕੀ ਦੇਹ ॥
ਦਿਵਸਚਾਰ ਕੋ ਪੇਖਨੋ, ਅੰਤ ਖੇਹ ਕੀ ਖੇਹ ॥੪੧॥

ਚੌਪਈ ॥ ਪ੍ਰਾਨੀ ਜਨਮੁ ਪ੍ਰਥਮ ਜਬਿ ਆਵੈ ॥ ਬਾਲਾਪਨ ਮੈ ਜਨਮੁ ਗਵਾਵੈ ॥
ਤਰੁਨਾਪਨ ਬਿਖਿਯਨ ਕੈ ਕੀਨੋ ॥ ਕਹੂੰ ਨ ਬ੍ਰਹਮ ਤਤੁ ਕੋ ਚੀਨੋ ॥੪੨॥

ਦੋਹਰਾ ॥ ਬ੍ਰਿਧ ਭਏ ਤਨ ਕਾਂਪਹੀ, ਨਾਮ ਨ ਜਪਜੋ ਜਾਇ ॥
ਬਿਨਾ ਭਜਨ ਭਗਵਾਨ ਕੇ, ਪਾਪ ਗ੍ਰਹਤ ਤਨ ਆਇ ॥੪੩॥
ਮ੍ਰਿਤ ਲੋਕ ਮੈ ਆਇਕੈ, ਬਾਲ ਬ੍ਰਿਧ ਕੋਊ ਹੋਇ ॥
ਊਚ, ਨੀਚ, ਰਾਜਾ, ਪ੍ਰਜਾ, ਜਿਯਤ ਨ ਰਹਿਸੀ ਕੋਇ ॥੪੪॥
ਰਾਨੀ ਐਸੇ ਬਚਨ ਸੁਨਿ, ਭੂਮਿ ਪਰੀ ਮੁਰਝਾਇ ॥
ਪੋਸਤੀਯਾ ਕੀ ਨੀਂਦ ਜਜੋਂ, ਸੋਇ ਨ ਸੋਯੋ ਜ਼ਾਇ ॥੪੫॥
ਜੋ ਉਪਜਜੋ ਸੋ ਬਿਨਸ ਹੈ, ਜਗ ਰਹਿਬੋ ਦਿਨ ਚਾਰਿ ॥
ਸੁਤ, ਬਨਿਤਾ, ਦਾਸੀ ਕਹਾਂ, ? ਦੇਖਹੁ ਤੱਤੁ ਬਿਚਾਰਿ ॥੪੬॥

ਪੈ ਛੰਦ॥ ਪਤ ਪੂਤਨ ਤੇ ਰਹੈ, ਬਿਜਯ ਪੂਤਨ ਤੇ ਪੱਯੈ ॥
ਦ੍ਵਜ ਕਪੂਤਨ ਜਾਇ, ਰਾਜ ਸਪੂਤਨ ਬਹੁਰੱਯੈ ॥
ਪਿੰਡ ਪੂਤ੍ਰ ਹੀ ਦੇਂਹ, ਪ੍ਰੀਤਿ ਪੂਤੋ ਉਪਜਾਵਹਿ ॥

ਬਹੁਤ ਦਿਨਨ ਕੋ ਬੈਰ, ਗਯੋ ਪੂਤੈ ਬਹੁਰਾਵਹਿ ॥
ਜੋ ਪੂਤਨ ਕੋ ਛਾਡਿ, ਨ੍ਰਿਪ ਤਪਸਾ ਕੋ ਜਾਵੈ ॥
ਪਰੈ ਨਰਕ ਮੋ ਜਾਇ, ਅਧਿਕ ਤਨ ਮੈ ਦੁਖ ਪਾਵੈ ॥੪੭॥

ਨਾ ਕੋ ਹਮਰੋ ਪੂਤ, ਨ ਕੋਈ ਹਮਰੀ ਨਾਰੀ ॥
ਨਾ ਕੋ ਹਮਰੋ ਪਿਤਾ, ਨ ਕੋ ਹਮਰੀ ਮਹਿਤਾਰੀ ॥
ਨਾ ਕੋ ਹਮਰੀ ਬਹਿਨਿ, ਨਹਿਨ ਹਮਰੋ ਕੋ ਭਾਈ ॥
ਨਾ ਕੋ ਹਮਰੋ ਦੇਸ, ਨ ਹੌਂ ਕਾਹੂ ਕੋ ਰਾਈ ॥
ਬ੍ਰਿਥਾ ਜਗਤ ਮੈ ਆਇ, ਜੋਗ ਬਿਨ ਜਨਮ ਗਵਾਯੋ ॥
ਤਜੋਂ ਰਾਜ ਅਰੁ ਪਾਟ, ਯਹੈ ਜਿਯਰੇ ਮੁਹਿ ਭਾਯੋ ॥੪੮॥

ਜਨਨਿ ਜਠਰ ਮੈ ਆਇ, ਪੁਰਖ ਬਹੁਤੋ ਦੁਖ ਪਾਵਹਿ ॥
ਮੂਤ੍ਰ ਧਾਮ ਕੋ ਪਾਇ, ਕਹਿਤ ਹਮ ਭੋਗ ਕਮਾਵਹਿ ॥
ਥੂਕ ਤ੍ਰਿਯਾ ਕੋ ਚਾਟ, ਕਹਿਤ ਅਧਰਾਮ੍ਰਿਤ ਪਾਯੋ ॥
ਬ੍ਰਿਥਾ ਜਗਤ ਮੈ ਜਨਮੁ, ਬਿਨਾ ਜਗਦੀਸ਼ ਗਵਾਯੋ ॥ ੪੯

ਰਾਨੀ ਬਾਚੁ॥ਰਿਖਿ ਯਾਂ ਹੀ ਤੇ ਭਏ, ਨ੍ਰਿਪਤਿ ਯਾਂ ਹੀ ਉਪਜਾਏ ॥
ਬ੍ਯਾਸਾਦਿਕ ਸਭ ਚਤੁਰ, ਇਹੀ ਮਾਰਗ ਹ੍ਵੈ ਆਏ ॥
ਪਰਸੇ ਯਾਂ ਕੇ ਬਿਨਾ, ਕਹੋ ਕੋ ਜਗ ਮੈ ਆਯੋ ?
ਪ੍ਰਿਥਮ ਐਤ ਭਵ ਪਾਇ, ਬਹੁਰ ਪਰਮੇਸੁਰ ਪਾਯੋ ॥੫੦

ਦੋਹਰਾ ॥ ਅਤਿ ਚਾਤੁਰ ਰਾਨੀ ਸੁਮਤਿ, ਬਾਤੈਂ ਕਹੀ ਅਨੇਕ ॥
ਰੋਗੀ ਕੇ ਪਥ ਜਯੋਂ ਨ੍ਰਿਪਤਿ, ਮਾਨਤ ਭਯੋ ਨ ਏਕ ॥੫੧॥

ਰਾਜਾ ਬਾਚ ਛੰਦ॥ਪੁਨਿ ਰਾਜੈ ਯੋਂ ਕਹੀ, ਬਚਨ ਸੁਨਿ ਮੋਰੋ ਰਾਨੀ ! ॥
ਬ੍ਰਹਮ-ਗਯਾਨ ਕੀ ਬਾਤ, ਕਛੂ ਤੈਂ ਨੈਕੁ ਨ ਜਾਨੀ ॥
ਕਹਾਂ ਬਾਪੁਰੀ ਤ੍ਰਿਯ ? ਨੇਹ ਜਾਂ ਸੋਂ ਅਤਿ ਕਰਿ ਹੈ ॥
ਮਹਾ ਮੂਤ੍ਰ ਕੋ ਧਾਮ, ਬਿਹਸਿ ਆਗੇ ਤਹਿ ਧਰਿ ਹੈਂ ॥ ੫੨

ਦੋਹਰਾ ॥ ਪੁਨਿ ਰਾਜੇ ਐਸੇ ਕਹਯੋ, ਸੁਨਿ ਹੋ ਰਾਜ ਕੁਮਾਰਿ ! ॥
ਜੋ ਜੋਗੀ ਤੁਮ ਸੋਂ ਕਹਯੋਂ, ਸੋ ਮੁਹਿ ਕਹੋ ਸੁਧਾਰਿ॥੫੩॥

ਚੌਪਈ ॥ ਦੁਤਿਯ ਬਚਨ ਜੋਗੀ ਜੋ ਕਹ੍ਯੋ ॥ ਸੋ ਮੈ ਹ੍ਰਿਦਯ ਬੀਚ ਦ੍ਰਿੜ ਗਹ੍ਯੋ ॥
ਜੋ ਤੁਮ ਕਹੋ ਤੁ ਬਚਨ ਬਖਾਨੋ ॥ ਤੁਮ ਜੋ ਸਾਚੁ ਜਾਨਿ ਜਿਯ ਮਾਨੋ ॥੫੪॥
ਮੰਦਿਰ ਏਕ ਉਜਾਰਿ ਉਸਰਿੱਯਹੁ ॥ ਬੈਠੇ ਤਹਾਂ ਤਪਸ੍ਯਾ ਕਰਿੱਯਹੁ ॥
ਹੌਂ ਤਹਿਂ ਔਰ ਰੂਪ ਧਰਿ ਐਹੋਂ ॥ਬ੍ਰਹਮ ਗ੍ਯਾਨ ਨ੍ਰਿਪਕੋ ਸਮੁਝੈਹੋਂ॥੫੫॥

ਦੋਹਰਾ ॥ ਬਾਨੀ ਤਹਾਂ ਅਕਾਸ਼ ਕੀ, ਹ੍ਵੈ ਹੈ ਤਮਹਿ ਬਨਾਇ ॥
ਤਬਿ ਤੁਮ ਸੱਤਿ ਪਛਾਨਿਯਹੁ, ਜੋਗੀ ਪਹੁਚ੍ਯੋ ਆਇ ॥੫੬॥

ਚੌਪਈ ॥ ਰਾਨੀ ਬਨ ਮਹਿ ਸਦਨ ਸਵਾਰਿਯੋ ॥ ਛਾਤ ਬੀਚ ਰੌਜ਼ਨ ਇਕ ਧਾਰਿਯੋ ।
ਜਾਂ ਕੇ ਬਿਖੈ ਮਨੁਖ ਛਪਿ ਰਹੈ ॥ ਜੋ ਚਾਹੈ ਚਿਤ ਮੈ ਸੋ ਕਹੈ ॥੫੭॥
ਬੈਠੇ ਤਰੇ ਨਜ਼ਰਿ ਨਹਿ ਆਵੈ ॥ ਬਾਨੀ ਨਭ ਕੀ ਹੀ ਲਖਿ ਜਾਵੈ ॥
ਰਾਨੀ ਤਹਾਂ ਪੁਰਖ ਬੈਠਾਯੋ ॥ ਅਮਿਤਿ ਦ੍ਰਬ੍ਯ ਦੈ ਤਾਹਿ ਸਿਖਾਯੋ॥੫੮॥

ਦੋਹਰਾ ॥ ਏਕ ਪੁਰਖ ਚਾਤੁਰ ਹੁਤੋ, ਨਾਮ ਸੁ ਸਿੰਘ ਅਨੂਪ ॥
ਵਹਿ ਜੁਗਿਯਾ ਕੀ ਬੇਸ ਥੋ, ਤਾ ਕੋ ਸਕਲ ਸਰੂਪ ॥੫੯॥

ਚੌਪਈ ॥ ਤਾਂ ਸੋਂ ਕਹ੍ਯੋ ਨ੍ਰਿਪਹਿ ਸਮੁਝੱਯਹ । ਤੁਮ ਜੋਗੀ ਆਪਹਿ ਠਹਿਰੱਯਹੁ ॥
ਕ੍ਯੋਹੂੰ ਨ੍ਰਿਪਹਿ ਮੋਰਿ ਘਰ ਲ੍ਯਾਵਹੁ॥ਜੋ ਕਛੁ ਮੁਖ ਮਾਂਗਹੁ ਸੋ ਪਾਵਹੁ॥੬੦॥

ਦੋਹਰਾ ॥ ਜਬਿ ਤਾਂ ਸੋਂ ਐਸੋ ਬਚਨ, ਰਾਨੀ ਕਹ੍ਯੋ ਬੁਲਾਇ ॥
ਚਤੁਰ ਪੁਰਖ ਆਗੈ ਹੁਤੋ, ਸਕਲ ਭੇਦ ਗਯੋ ਪਾਇ ॥੬੧॥

ਚੌਪਈ ॥ ਤਬਿ ਰਾਨੀ ਰਾਜੇ ਪਹਿ ਆਈ ॥ ਲੀਨੇ ਦ੍ਵੈ ਕੰਥਾ ਕਰਿਵਾਈ ॥
ਇਕ ਤੁਮ ਧਰੋ, ਏਕ ਹੋਂ ਧਰਿ ਹੋਂ॥ਤੁਮਰੇ ਸੰਗਿ ਤਪੱਸ੍ਯਾ ਕਰਿ ਹੋਂ॥੬੨॥

ਦੋਹਰਾ ॥ ਜਬਿ ਰਾਨੀ ਐਸੋ ਕਹ੍ਯੋ, ਤਬਿ ਰਾਜਾ ਮੁਸਕਾਇ ॥
ਜੋ ਤਾ ਸੋਂ ਬਾਤੈ ਕਰੀ, ਸੋ ਤੁਹਿ ਕਹੋਂ ਸੁਨਾਇ ॥੬੩॥

ਸਵੈਯਾ ॥ ਹੈ ਬਨਿ ਕੋ ਬਸਿਬੋ ਦੁਖ ਕੋ, ਕਹੁ ਸੁੰਦਰਿ ! ਤੂੰ ਸੰਗ ਕ੍ਯੋਂ ਨਿਬਹੈ ਹੈਂ ?॥
ਸੀਤ, ਤੁਖਾਰ ਪਰੈ ਤਨ ਪੈ, ਸੁ ਇਤੋ ਤਬਿ ਤੋ ਹਠ ਤੂੰ । ਨ ਗਹੈ ਹੈਂ ॥

ਸਾਲ ਤਮਾਲ ਬਡੇ ਜਹ ਬਜਾਲ, ਨਿਹਾਰ ਤਿਨੈ ਬਹੁਤਾ ਬਿਲਲੈ ਹੈਂ ॥
ਤੂੰ ਸੁਕੁਮਾਰਿ ਕਰੀ ਕਰਤਾਰ, ਸੁ ਹਾਰ ਪਰੈ ਤੁਹਿ ਕੌਨ ਉਠੈ ਹੈ ?॥੬੪॥

ਰਾਨੀ ਬਾਚ ਸਵੈਯਾ॥ਸੀਤਸਮੀਰ ਸਹੌਂ ਤਨ ਪੈ,ਸੁਨਿ ਨਾਥ!ਤੁਮੈ ਅਬਿ ਛਾਡਿ ਨ ਜੈਹੌਂ।
ਸਾਲ ਤਮਾਲ ਬਡੇ ਜਹ ਬਜਾਲ, ਨਿਹਾਰ ਤਿਨੈ ਕਛੁ ਨਾ ਡਰਪੈ ਹੌਂ॥
ਰਾਜ ਤਜੋਂ ਸਜਿ ਸਾਜ ਤਪੋਧਨ, ਲਾਜ ਧਰੇ ਪ੍ਰਭੁ ਸੰਗਿ ਜਿਧੈ ਹੌਂ ॥
ਬਾਤ ਇਹੈ ਦੁਖ ਗਾਤ ਸਹੌਂ ਬਨ, ਨਾਇਕ ਕੇ ਸੰਗ ਪਾਤ ਚਬੈ ਹੌਂ॥੬੫॥

ਰਾਜਾ ਬਾਚ ਦੋਹਰਾ ॥ ਰਾਜ ਭਲੀ ਬਿਧਿ ਰਾਖਿਯੋਹੁ, ਨਾਥ ਸੰਭਰਿਯੋਹੁ, ਨਿੱਤ ॥
ਸੁਤ ਸੇਵਾ ਨਿਤਿ ਕੀਜਿਯੋਹੁ, ਬਚਨ ਧਾਰਿਯਹੁ ਚਿੱਤ ॥ ੬੬॥

ਸਵੈਯਾ॥ ਰਾਜ ਤਜੋਂ ਸਜਿ ਸਾਜ ਤਪੋਧਨਿ, ਕਾਜ ਨ ਬਾਸਵ ਕੀ ਠਕੁਰਾਈ ॥
ਅਸੁ ਪਦਾਤਿ ਬਨੇ ਬਨ ਬਾਰਣ, ਚਾਹਤ ਹੌਂ ਨ ਕਛੂ ਪ੍ਰਭੁਤਾਈ ॥
ਬਾਲਕ ਬਾਰਿ ਤਜੇ ਬਰ ਨਾਰਿ, ਤਜੋਂ ਸਸੁਰਾਰਿ ਯਹੈ ਠਹਿਰਾਈ ॥
ਜਾਇ ਬਸੋਂ ਬਨਿ ਮੈ ਸੁਖ ਸੋਂ, ਸੁਨਿ ਸੁੰਦਰ ! ਆਜੁ ਇਹੈ ਮਨ ਭਾਈ ॥੬੭॥
ਰਾਨੀਬਾਚ ਦੋਹਰਾ॥ ਜੋ ਇਸਤ੍ਰੀ ਪਤਿ ਛਾਡਿ ਕੈ, ਬਸਤ ਧਾਮ ਕੇ ਮਾਹਿ ॥
ਤਿਨ ਕੋ ਆਗੈ ਸੁਰਗ ਕੇ, ਭੀਤਰ ਪੈਠਬਿ ਨਾਹਿ ॥੬੮॥

ਕਬਿਤ॥ ਬਾਲਕਨ ਬੋਰੋਂ, ਰਾਜ ਇੰਦ੍ਰ ਹੂੰ ਕੋ ਛੋਰੋਂ, ਔਰ
ਭੂਖਨਨ ਤੋਰੋਂ, ਕਠਿਨਾਈ ਐਸੀ ਝਲਿ ਹੌਂ ॥
ਪਾਤ ਫਲ ਖੈਹੌਂ, ਸਿੰਘ ਸਾਂਪ ਤੇ ਡਰੈਹੌਂ ਨਾਹਿ,
ਬਿਨਾ ਪ੍ਰਾਨ ਪਜਾਰੇ ਕੇ ਹਿਮਾਚਲ ਮੈ ਗਲਿ ਹੌਂ ॥
ਜੌਂ ਨ ਹੌਂ ਸੁਹੈਹੌਂ, ਮੁਖ ਦੇਖ ਪਾਛੇ ਚਲੀ ਜੈਹੌਂ,
ਨਾ ਤੋ ਬਿਰਹਾਗਨਿ ਕੀ ਆਗਿ ਬੀਚ ਬਲਿ ਹੌਂ ॥
ਕੌਨ ਕਾਜ ? ਰਾਜ ਹੂੰ ਕੌ ਸਾਜ ਮਹਾਰਾਜ ਬਿਨ,
ਨਾਥ ਜੂ ! ਤਿਹਾਰੇ ਰਹੇ ਰਹੋਂ, ਚਲੇ ਚਲਿ ਹੌਂ ॥੬੯॥

ਸਵੈਯਾ॥ ਦੇਸ ਤਜੋਂ ਕਰਿ ਭੇਸ ਤਪੋਧਨੁ, ਕੇਸ ਮਰੋਰਿ ਜਟਾਨ ਸਵਾਰੋਂ ॥
ਲੇਸ ਕਰੋਂ ਨ ਕਛੂ ਧਨ ਕੋ, ਪ੍ਰਭੁ ਕੀ ਪਨ੍ਹਿਯਾਂ ਪਰ ਹ੍ਵੈ ਤਨ ਵਾਰੋਂ ॥
ਬਾਲਕ੍ ਕ੍ਰੂਰ ਕਰੋਂ ਇਕ ਓਰ, ਸੁ ਬਸਤ੍ਰਨ ਛੋਰਿ ਕੈ ਰਾਮ ਸੰਭਾਰੋਂ ।

ਇੰਦ੍ਰ ਕੋ ਰਾਜ ਨਹੀਂ ਮੁਹਿ ਕਾਜ, ਬਿਨਾ ਮਹਰਾਜ ਸਭੈ ਘਰ ਜਾਰੋਂ ॥੭੦।
ਅੰਗਨ ਮੈ ਸਜਿਹੋਂ ਭਗਵੇ ਪਟ, ਹਾਥ ਬਿਖੈ ਚਿਪਿਯਾ ਗਹਿ ਲੈ ਹੋਂ ॥
ਮੁਦ੍ਰਨ ਕਾਨ ਧਰੋਂ ਅਪਨੈ, ਤਵ ਮੂਰਤਿ ਭਿਛ੍ਯਹਿ ਮਾਂਗ ਅਘੈ ਹੋਂ ॥
ਨਾਥ ! ਚਲੋ ਤੁਮ ਠੌਰ ਜਹਾਂ, ਹਮਹੂੰ ਤਿਹ ਠੌਰ ਬਿਖੈ ਚਲਿ ਜੈ ਹੋਂ ॥
ਧਾਮ ਰਹੋ ਨਹਿ ਬਾਤ ਕਹੋ, ਪਟ ਫਾਰ ਸਭੈ ਅਬਿ ਜੋਗਨਿ ਹ੍ਵੈ ਹੋਂ ।੭੧।

ਰਾਜਾ ਬਾਚ॥ ਰਾਨੀ ਕੋ ਰੂਪ ਨਿਹਾਰ ਮਹੀਪਤਿ,ਸੋਚ ਬਿਚਾਰਿ ਚਕ੍ਯੋ ਚਿਤ ਮਾਹੀ ॥
ਰਾਜ ਕਰੋ ਸੁਖ ਸੋਂ ਸੁਨਿ ਸੁੰਦਰਿ ! ਤੋਹਿ ਤਜੇ ਲਰਕਾ ਮਰ ਜਾਹੀ ॥
ਸੋ ਨ ਮਿਟੈ, ਨ ਹਟੈ ਬਨ ਤੇ, ਨ੍ਰਿਪ ਝਾਰਿ ਪਛੋਰਿ ਭਲੇ ਅਵਗਾਹੀ ॥
ਮਾਤ ਪਰੀ ਬਿਲਲਾਤਿ ਧਰਾ ਪਰ, ਨਾਰਿ ਹਠੀ ਹਠ ਛਾਡਤਿ ਨਾਹੀ ॥੭੨॥

ਅੜਿਲ॥ ਜਬਿ ਰਾਨੀ ਨ੍ਰਿਪ ਲਖੀ, ਸੱਤਿ ਜੋਗਨਿ ਭਈ ॥
ਛੋਰ ਨ ਚਲਿਯੋ ਧਾਮ, ਸੰਗ ਅਪੁਨੇ ਲਈ ॥
ਧਾਰਿ ਜੋਗ ਕੋ ਭੇਸ, ਮਾਤ ਪਹਿ ਆਯੋ ॥
ਹੋ ! ਭੇਸ ਜੋਗ ਨ੍ਰਿਪ ਹੇਰਿ, ਸਭਨ ਦੁਖ ਪਾਯੋ ॥੭੩॥

ਦੋਹਰਾ॥ ਬਿਦਾ ਦੀਜਿਯੈ ਦਾਸ ਕੋ, ਬਨ ਮੈਂ ਕਰੋਂ ਪਯਾਨ ॥
ਬੇਦ ਬਿਧਾਨ ਧ੍ਯਾਇਹੋਂ, ਜੋ ਭਵ ਕੇ ਭਗਵਾਨ ॥੭੪॥

ਮਾਤਾ ਵਾਚ ਸਵੈਯਾ॥ਪੂਤ! ਰਹੋ ਬਲਿ ਜਾਉ ਕਛੂ ਦਿਨ,ਪਾਲ ਕਰੋ ਇਨ ਦੇਸਨਕੋ॥
ਤੁਹਿ ਕਯੋਂ ਕਰਿ ਜਾਨ ਕਹੋਂ ਮੁਖ ਤੇ, ਅਤਿ ਹੀ ਦੁਖ ਲਾਗਤ ਹੈ ਮਨਕੋ ॥
ਗ੍ਰਿਹ ਤੇ ਤੁਹਿ ਕਾਢਿ, ਇਤੋ ਸੁਖ ਛਾਡਿ, ਕਹਾ ਕਰਿਹੋਂ ਇਨ ਲੋਗਨ ਕੋ ?॥
ਸੁਨਿ ਸਾਚ ਸਪੂਤ! ਕਹੋਂ ਮੁਖ ਤੇ,ਤੁਹਿ ਕੈਸੇ ਕੈ ਦੇਉ ਬਿਦਾ ਬਨ ਕੋ ?॥੭੫॥

ਚੌਪਈ॥ ਰਾਜ ਕਰੋ ਸੁਤ ! ਬਨ ਨ ਪਧਾਰੋ ॥ ਮੇਰੋ ਕਹਿਯੋ ਮੰਤ੍ਰ ਬਿਚਾਰੋ ॥
ਲੋਗਨ ਕੇ ਕਹਬੋ ਅਨੁਸਰਿਯੈ ॥ ਰਾਜ ਜੋਗ ਘਰ ਹੀ ਮਹਿ ਕਰਿਯੈ ॥੭੬॥

ਰਾਜਾਵਾਚ ਦੋਹਰਾ॥ ਮਾਤਹਿ ਸੀਸ ਝੁਕਾਇ ਕੈ, ਪੁਨ ਬੋਲ੍ਯੋ ਨ੍ਰਿਪ ਬੈਨ ॥
ਊਚ, ਨੀਚ, ਰਾਜਾ, ਪ੍ਰਜਾ, ਜੈਹੈਂ ਜਮ ਕੇ ਐਨ ॥੭੭॥

ਸਵੈਯਾ।। ਮਾਤ ਕੀ ਬਾਤ ਨ ਮਾਨੀ ਕਛੂ, ਤਜ ਰੋਵਤਿ ਹੀ ਰਨਿਵਾਸਹਿ ਆਯੋ ॥
ਆਵਤ ਹੀ ਦਿਜ ਲੋਗ ਬੁਲਾਇ, ਜਿਤੋ ਧਨ ਹੋ ਘਰ ਮੋ ਸੁ ਲੁਟਾਯੋ ॥
ਸੰਗ ਲਏ ਬਨਿਤਾ ਅਪਨੀ, ਬਨ ਕੈ ਜੁਗਿਯਾ ਬਨ ਓਰ ਸਿਧਾਯੋ ॥
ਤਯਾਗ ਕੈ ਦੇਸ ਭਯੋ ਅਤਿਬੇਸ, ਭਜੋਂ ਜਗਦੇਸ਼ ਯਹੈ ਠਹਰਾਯੋ ॥੭੮॥

ਕਬਿੱਤ॥ ਲਾਂਬੀ ਲਾਂਬੀ ਸਾਲ ਜਹਾਂ, ਊਚੇ ਬਟ ਤਾਲ ਤਹਾਂ,
ਐਸੀ ਠੋਰ ਤਪ ਕੋ ਪਧਾਰੇ ਐਸੋ ਕੌਨ ਹੈ ?॥
ਜਾ ਕੀ ਪ੍ਰਭਾ ਦੇਖ ਪ੍ਰਭਾ ਖਾਂਡਵ ਕੀ ਫੀਕੀ ਲਾਗੈ,
ਨੰਦਨ ਨਿਹਾਰਿ ਬਨ ਐਸੋ ਭਜੈ ਮੋਨ ਹੈ ॥
ਤਾਰਨ ਕੀ ਕਹਾ ? ਨੈਕ ਨਭ ਨ ਨਿਹਾਰਯੋ ਜਾਇ;
ਸੂਰਜ ਕੀ ਜੋਤਿ ਤਹਾਂ ਚੰਦ੍ ਕੀ ਨ ਜੋਨ ਹੈ।
ਦੇਵ ਨ ਨਿਹਾਰਯੋ ਦੈਤਯ ਕੋਊ ਨ ਬਿਹਾਰਯੋ ਜਹਾਂ,
ਪੰਛੀ ਕੀ ਨ ਗਮਯ ਤਹਾਂ ਚੀਟੀ ਕੋ ਨ ਗੋਨ ਹੈ ॥੭੯॥

ਚੌਪਈ॥ ਜਬਿ ਐਸੇ ਬਨ ਮੈ ਦੋਊ ਗਏ ॥ ਹੇਰਤ ਤਵਨ ਮਹਲ ਕੋ ਭਏ ॥
ਤੁਰਤ ਤਾਂਹਿ ਨ੍ਰਿਪ ਬਚਨ ਸੁਨਾਯੋ ॥ ਤਪ ਕੋ ਭਲੋ ਠੌਰ ਹਮ ਪਾਯੋ ॥੮੦॥

ਨਾਰੀ ਵਾਚ ॥ ਯਾਮੈ ਬੈਠਿ ਤਪਸਯਾ ਕਰਿਹੈਂ ॥ ਰਾਮ ਰਾਮ ਮੁਖ ਤੇ ਉਚਰਿ ਹੈਂ ॥
ਯਾ ਘਰਿ ਮੈ ਦਿਨ ਕਿਤਿਕ ਬਿਤੈ ਹੈਂ ॥ ਭਸਮੀਭੂਤ ਪਾਪ ਸਭ ਕੈ ਹੈਂ ॥੮੧॥

ਦੋਹਰਾ ॥ ਰਾਨੀ ਜਾਹਿ ਬੁਲਾਇ ਕੈ, ਭੇਦ ਕਹਯੋ ਸਮੁਝਾਇ ॥
ਵਹੈ ਪੁਰਖ ਜੁਗਿਯਾ ਬਨਯੋ, ਨ੍ਰਿਪਹਿ ਮਿਲਤ ਭਯੋ ਆਇ ॥੮੨॥

ਚੌਪਈ ॥ ਨ੍ਰਿਪ ਕੋ ਤ੍ਰਿਯਹਿ ਕਹਯੋ ਸਮੁਝਾਈ ॥ ਜੋਗੀ ਵਹੈ ਪਹੂਚਯੋ ਆਈ ॥
ਮਰਤ ਬਚਨ ਮੋ ਸੋ ਤਿਨ ਕਹਯੋ ॥ ਸੋ ਮੈ ਸਾਚ ਆਜ ਕਰਿ ਲਹਯੋ ॥੮੩॥

ਦੋਹਰਾ ॥ ਉਠਿ ਰਾਜਾ ਪਾਇਨ ਪਰਯੋ, ਤਾਂ ਕਹਿ ਗੁਰੂ ਪਛਾਨਿ ॥
ਬੈਠਿ ਗੁਸ਼ਟਿ ਦੋਨਹੂ ਕਰੀ, ਸੋ ਮੈ ਕਹਿਤ ਬਖਾਨਿ ॥੮੪॥

ਜੋਗੀ ਬਾਚੁ ॥ ਨਾਇ ਨਦੀ ਸੋਂ ਜੋਂ ਨ੍ਰਿਪਤਿ, ਬੈਠਹੁਗੇ ਹਿਯਾਂ ਆਇ ॥
ਤਬਿ ਤੁਮ ਸੋਂ ਮੈਂ ਭਾਖਿਹੋਂ, ਬ੍ਰਹਮ ਬਾਦਿ ਸਮੁਝਾਇ ॥੮੫॥

ਚੌਪਈ ॥ ਐਸੇ ਜਤਨ ਨ੍ਰਿਪਤਿ ਕੌ ਟਾਰਯੋ ॥ ਛਾਤ ਬਿਖੈ ਇਕ ਨਰ ਬੈਠਾਰਯੋ ॥
ਸਾਧੁ ਸਾਧੁ ਇਹ ਬਚਨ ਸੁ—ਕਹਿਯੱਹੁ ॥ ਤੀਨ ਬਾਰਿ ਕਹਿ ਕੈ ਚੁਪ ਰਹਿਯੱਹੁ ॥੮੬॥
ਨ੍ਹਾਇ ਧੋਇ ਰਾਜਾ ਜਬਿ ਆਯੋ ॥ ਤਬਿ ਤਿਹ ਨਰ ਯੌਂ ਬਚਨ ਸੁਨਾਯੋ ॥
ਸੁਨਿ ਨ੍ਰਿਪ ਜਬਿ ਮਾਟੀ ਮੈ ਲਈ ॥ ਧਰਮਰਾਜ ਆਗਯਾ ਮੁਹਿ ਦਈ ॥੮੭॥

ਦੋਹਰਾ ॥ ਤੈਂ ਰਾਜਾ ਕੋ ਤੀਰ ਤਜਿ, ਕਯੋਂ ਆਯੋ ਇਹ ਠੌਰ ? ॥
ਮੋ ਸੋਂ ਬ੍ਰਿਥਾ ਬਖਾਨਿਯੈ, ਸੁਨਿ ਜੋਗਨਿ-ਸਿਰਮੌਰ ! ॥੮੮॥

ਚੌਪਈ ॥ ਧਰਮਰਾਜ ਮੁਹਿ ਬਚਨ ਉਚਾਰੇ ॥ ਸੋਊ ਕਹਿਤ ਹੌਂ ਤੀਰ ਤੁਹਾਰੇ ॥
ਮੋਰੀ ਕਹੀ ਰਾਵ ਸੋਂ ਕਹਿੱਯਹੁ॥ਨਾਤਰ ਭ੍ਰਮਤ ਨਰਕ ਮਹਿ ਰਹਿੱਯਹੁ॥੮੯॥
ਜੈਸੇ ਕੋਟ ਜਗਯ ਤਪ ਕੀਨੋ ॥ ਤੈਸੋ ਸਾਚ ਨਯਾਯ ਕਰ ਦੀਨੋ ॥
ਨਯਾਯ ਸਾਸਤ੍ਰ ਲੈ ਰਾਜ ਕਮਾਵੈ॥ਤਾ ਕੇ ਨਿਕਟ ਕਾਲ ਨਹਿ ਆਵੈ॥੯੦॥

ਦੋਹਰਾ ॥ ਨਯਾਯ ਨ੍ਰਿਪਤਿ ਜੋ ਨਾ ਕਰੈ, ਬੋਲਤ ਝੂਠ ਬਨਾਇ ॥
ਰਾਜੁ ਤਯਾਗ ਤਪਸਾ ਕਰੈ, ਪਰੈ ਨਰਕ ਮੈ ਜਾਇ ॥੯੧
ਬ੍ਰਿਧ ਮਾਤ ਅਰੁ ਤਾਤ ਕੀ, ਸੇਵਾ ਕਰਿਯੱਹਿ ਨਿੱਤ ॥
ਤਯਾਗ ਨ ਬਨ ਕੋ ਜਾਈਐ, ਯਹੈ ਧਰਮ ਸੁਨਿ ਮਿੱਤ ! ॥੯੨॥
ਜੋ ਹੌਂ ਜੋਗੀ ਵ੍ਹੈ ਹੌਂ, ਪਠੈ ਦਯੋ ਧਰਮਰਾਇ ॥
ਤਬਿ ਈਹਾਂ ਬੋਲੈ ਤੁਰਤ, ਅਪਨੋ ਰੂਪ ਛਪਾਇ ॥੯੩॥
ਜਬਿ ਜੋਗੀ ਐਸੇ ਕਹਯੋ, ਤਾਹਿ ਭੇਦ ਸਮੁਝਾਇ ॥
ਸੱਤਿ ਸੱਤਿ ਤਬਿ ਤਿਨ ਕਹਯੋ, ਤੀਨ ਬਾਰਿ ਮੁਸਕਾਇ ॥੯੪॥
ਜੀਬੋ ਜਗ ਕੋ ਸਹਲ ਹੈ, ਯਹੈ ਕਠਿਨ ਦ੍ਵੈ ਕਾਮ ॥
ਪ੍ਰਾਤ ਸੰਭਰਬੋ ਰਾਜ ਕੋ, ਰਾਤਿ ਸੰਭਰਬੋ ਰਾਮ ॥੯੫॥

ਚੌਪਈ ॥ ਮਹਾਰਾਜ ਐਸੀ ਸੁਨਿ ਬਾਨੀ ॥ ਚਿਤ ਕੇ ਬਿਖੇ ਸਾਚੁ ਕਰਿ ਮਾਨੀ ॥
ਦਿਨ ਕੋ ਰਾਜੁ ਆਪੁਨੋ ਕਰਿ ਹੌਂ। ਪਰੇ ਰਾਤਿ ਕੋ ਰਾਮ ਸੰਭਾਰਿਹੌਂ॥੯੬॥
ਰਾਨੀ ਮਹਾਰਾਜ ਸਮੁਝਾਇਸ ॥ ਯੋਗ ਮਾਰਗ ਤੇ ਛਲ ਬਹੁਰਾਇਸ ॥
ਨ੍ਰਿਪ ਧਰਿ ਬਸਤ੍ਰ ਧਾਮ ਮੈ ਆਯੋ ॥ਬਹੁਰ ਆਪੁਨੋ ਰਾਜ ਕਮਾਯੋ ॥੯੭॥

ਦੋਹਰਾ ॥ ਜੀਤੇ ਜੁਗਿਯਹਿ ਮਾਰਿਯੋ, ਭੂ ਕੇ ਬਿਖੈ ਗਡਾਇ ॥
ਤਿਯ ਨ੍ਰਿਪ ਕੋ ਬਹੁਰਾਯੋ, ਐਸੋ ਚਰਿਤ ਬਨਾਇ ॥੯੮॥

ਇਤਿ ਸ੍ਰੀ ਚਰਿਤ੍ਰੋਪਾਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ
ਇਕਾਸੀਵੋਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੮੧॥ ॥ਅਫਜੂੰ॥

ਇਸ ਸਾਰੇ ਪ੍ਰਸੰਗ ਤੋਂ ਜ਼ਾਹਰ ਹੁੰਦਾ ਹੈ ਕਿ 'ਸਤਿਨਾਮ' ਯੋਗੀਆਂ ਦਾ ਮੰਤ੍ਰ ਹੈ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਵੀਕਾਰ ਕਰ ਲਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਸਤਿਨਾਮ' ਨੂੰ ਦੇਵਤਿਆਂ ਦਾ ਜਾਪ ਵੀ ਲਿਖਿਆ ਹੈ। ਤ੍ਰੇਤੇ ਵਿੱਚ ਮਹਿਖ, ਧੂਮ੍ਰਲੋਚਨ, ਰਕਤਵੀਰਯ, ਚੰਡ, ਮੁੰਡ, ਨਿਸੁੰਭ ਤੇ ਸੁੰਭ ਆਦਿ ਦੈਤ੍ਯ ਹੋਏ, ਜਿਨਾ ਨੇ ਆਪਣੀ ਤਾਕਤ ਨਾਲ ਇੰਦ੍ਰ ਦਾ ਰਾਜ ਖੋਹ ਲਿਆ, ਇੰਦ੍ਰ ਨੇ ਕੈਲਾਸ਼ਪੁਰੀ ਵਿੱਚ ਜਾ ਕੇ ਤਪ ਕੀਤਾ ਤਾਂ ਚੰਡਿਕਾ ਨੇ ਪ੍ਰਗਟ ਹੋ ਕੇ ਮਹਿਖਾਸੁਰ ਦਾ ਨਾਸ਼ ਕਰ ਕੇ ਇੰਦ੍ਰ ਨੂੰ ਰਾਜ੍ਯ-ਤਿਲਕ ਦਿੱਤਾ ਅਤੇ ਚੰਡਿਕਾ ਲੋਪ ਹੋ ਗਈ। ਇਸ ਸਮਯ ਦੇਵਤਿਆਂ ਨੇ ਸਤਿਨਾਮੁ ਦਾ ਜਾਪ ਜਪਿਆ। ਯਥਾ :—

ਦੋਹਰਾ ॥ ਐਸੇ ਚੰਡਿ ਪ੍ਰਤਾਪ ਤੇ ਦੇਵਨ ਬਢ੍ਯੋ ਪ੍ਰਤਾਪ ॥
ਤੀਨ ਲੋਕ ਜੈ ਜੈ ਕਰੈਂ, ਰਰੈਂ 'ਨਾਮ ਸਤਿ' ਜਾਪ ॥ ੫੬

(ਚੰਡੀ ਚਰਿਤ੍ਰ ਉਕਤ ਵਿਲਾਸ ਅਤ੍ਰ)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਲਿਖਿਆ ਹੋਇਆ ਇਕ ਪਾਰਸ—ਨਾਥ ਰੁਦ੍ਰ ਅਵਤਾਰ ਦਾ ਪ੍ਰਸੰਗ ਵੀ ਹੈ। ਪਾਰਸਨਾਥ ਚੰਡਿਕਾ ਦੇ ਵਰ ਨਾਲ ਸਨ੍ਯਾਸੀਆਂ ਦਾ ਰਾਜ ਖਤਮ ਕਰ ਕੇ ਆਪ ਰਾਜ ਸਿੰਘਾਸਣ ਤੇ ਵਿਰਾਜਮਾਨ ਹੋਇਆ। ਦਸ ਸੌ ਸਾਲ ਦਾ ਰਾਜ ਕਰ ਕੇ ਪਾਰਸਨਾਥ ਦੇ ਮਨ ਵਿੱਚ ਨ੍ਰਿਪਮੇਧ (ਰਾਜਸੂਅ) ਯਗ੍ਯ ਕਰਨ ਦਾ ਵਿਚਾਰ ਬਣਿਆ। ਜਿਸ ਵਿਚ ਲਖ ਰਾਜੇ ਦੀ ਤਾਂ ਅਹੂਤੀ ਦਿੱਤੀ ਜਾਣੀ ਸੀ— ਜੇ ਪ੍ਰਿਥਵੀ ਉੱਤੇ ਕੋਈ ਅਜਿੱਤ–ਰਾਜ (ਯਾਕੀ) ਨ ਰਹਿਆ ਹੁੰਦਾ। ਮਹਾਰਾਜ ਪਾਰਸਨਾਥ ਨੇ ਪੰਜ ਲੱਖ ਰਾਜਿਆਂ ਨੂੰ ਜਿੱਤਿਆ ਅਤੇ (ਮੰਤ੍ਰੀ) ਦੇ ਕਥਨਾਨੁਸਾਰ ਰਾਜਿਆਂ ਤੋਂ ਯਾਕੀ ਰਾਜੇ ਦੀ ਗਲ ਪੁੱਛੀ। ਇਕ ਰਾਜੇ ਮੰਤ੍ਰੀ ਨੇ ਸਮੁੰਦਰ ਵਿੱਚ ਮੱਛ ਦੇ ਪੇਟ ਵਿੱਚ ਮਛੰਦਰ ਨਾਥ ਦਾ ਪਤਾ ਦੱਸਿਆ। ਸਮੁੰਦਰ ਤੋਂ ਛੀਰ ਸਮੁੰਦ੍ਰ ਦਾ ਪਤਾ ਲਗਾ, ਮੱਛ ਦੇ ਪੇਟ 'ਚੋਂ ਮਛੰਦਰ ਨੂੰ ਕੱਢ ਕੇ ਸੱਤ ਧਾਤੂ ਦੇ ਪੁਤਲੇ ਨੂੰ ਸਾਮ੍ਹਣੇ ਰਖ ਕੇ ਸਮਾਧਿ ਖੁਲਵਾਈ। ਉਸ ਤੋਂ ਯਾਕੀ ਰਾਜੇ ਬਾਰੇ ਖਬਰ ਪੁੱਛੀ। ਤਾਂ ਉਸ ਨੇ ਵਿਵੇਕ ਅਵਿਵੇਕ ਦੇ ਰੂਪ, ਸੈਨਾ, ਮੰਤ੍ਰੀ, ਘੋੜੇ, ਰਥ, ਵਸਤ੍ਰ, ਜੰਗ, ਸ਼ਸਤ੍ਰ, ਅਸਤ੍ਰ ਆਦਿ ਦੱਸੇ। ਉਸ ਪ੍ਰਸੰਗ ਵਿੱਚ 'ਸਤਿਨਾਮ' ਸੂਰਵੀਰ ਦਾ ਵਰਨਣ ਭੀ ਹੈ।

ਸੁ 'ਸੱਤਿਨਾਮ' ਏਕ ਕੋ, ਸੰਤੋਖ ਔਰ ਬੋਲੀਐ ॥
ਸੁ ਤੰਪ ਨਾਮ ਤੀਸਰੋ ਦਿਸੰਤ੍ਰ ਜਾਸ ਛੋਲੀਐ ॥
ਸੁ ਜਾਪ ਨਾਮ ਏਕ ਕੋ ਪ੍ਰਤਾਪ ਆਜ ਤਾਸ ਕੋ ॥
ਅਨੇਕ ਜੁੱਧ ਜੀਤਿ ਕੈ ਬਰਜੋ ਜਿਨੋ ਨਿਰਾਸ ਕੋ ॥੩੧॥ ॥੨੫੯॥

ਇਸ ਪ੍ਰਸੰਗ ਤੋਂ ਪਤਾ ਲਗਦਾ ਹੈ ਕਿ 'ਸਤਿਨਾਮ' ਜੈਨ ਮੰਤ੍ਰ ਹੈ। ਕਿਉਂਕਿ ਪਾਰਸ੍ਨਾਥ ਜੈਨ ਤੀਰਥੰਕਰ ਹੈ ॥ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਾਲ ਵਲੋਂ ਹੋਈ ਆਗਜਾ ਵਿੱਚ ਵੀ 'ਸਤਿਨਾਮ' ਦਾ ਜ਼ਿਕਰ ਕੀਤਾ ਹੈ।

ਸਭ ਤੇ ਅਪੁਨਾ ਨਾਮ ਜਪਾਯੋ, ॥ 'ਸੱਤਿਨਾਮੁ' ਕਾਹੂ ਨ ਦ੍ਰਿੜਾਯੋ ॥੨੭॥
(ਬਚਿਤ੍ਰ ਨਾਟਕ ਅ.੬)

ਜੈਨ ਗ੍ਰੰਥਾਂ ਦਾ ਵੀ ਸਨਾਤਨੀਆਂ ਵਾਂਗੂ ਬੜਾ ਭਾਰੀ ਝਮੇਲਾ ਹੈ। ਜੈਨੀਆਂ ਦੀ ਦੁਨੀਆਂ ਵੀ ਇਕ ਅੱਡਰੀ ਜਹੀ ਭਾਸਦੀ ਹੈ। ਕਈ ਵਾਰੀ ਤਾਂ ਇਹਨਾਂ ਦੀਆਂ ਪੁਸਤਕਾਂ ਵੇਖਿਆਂ ਮਨ ਉਕਤਾ ਜਾਂਦਾ ਹੈ ਅਤੇ 'ਪੁਲਾੜ ਬੜਾ ਥੋੜਾ ਜਿਹਾ, ਵਿਸਤਾਰ ਵਡਾ ਸਾਰਾ' ਸਾਰਿਆਂ ਪ੍ਰਸੰਗਾਂ ਨੂੰ ਝੂਠਾ ਸਾਬਤ ਕਰ ਦਿੰਦਾ ਹੈ। ਜੈਨੀਆਂ ਦਿਆਂ ਗ੍ਰੰਥਾਂ ਵਿੱਚ 'ਤੀਰਥੰਕਰ' ਦਾ ਅਰਥ 'ਸ਼ਾਸਤ੍ਰ ਨੂੰ ਰਚਨ ਵਾਲਾ' ਕੀਤਾ ਹੋਇਆ ਹੈ। ਜੈਨੀਆਂ ਦੇ ੨੪ ਤੀਰਥੰਕਰ ਪਹਿਲੀ ਅਵਸਰਪਿਣੀ ਵਿੱਚ ਹੋ ਚੁਕੇ ਹਨ ਅਤੇ ੨੪ ਤੀਰਥੰਕਰ ਵਰਤਮਾਨ ਅਵਸਰਪਿਣੀ ਵਿੱਚ ਹੋਏ ਹਨ। ਜੇ ਜੈਨੀਆਂ ਨੂੰ ਪਿਛਲੀ ਅਵਸਰਪਿਣੀ ਦੇ ਤੀਰਥੰਕਰਾਂ ਦਾ ਗਜਾਨ ਹੋ ਗਿਆ ਤਾਂ ਉਹਨਾਂ ਦੇ ਰਚਿਆਂ ਸ਼ਾਸਤ੍ਰਾਂ ਦਾ ਵੀ ਗਜਾਨ ਹੋਣਾ ਜ਼ਰੂਰੀ ਹੈ। ਪਰ ਜੈਨੀਆਂ ਪਾਸ ਸੂਤ੍ਰ ਗ੍ਰੰਥ ਕੇਵਲ (ਤਤ੍ਵਾਰਥ ਸੂਤ੍ਰ=ਮੋਖਮਾਰਗ) ਹੀ ਮਿਲਦਾ ਹੈ। ਪੰਥਾਂ ਵਾਲਿਆਂ ਨੇ 'ਮਾਮੇ ਦੇ ਕੰਨੀ ਬੀਰਬਲੀਆਂ ਤੇ ਭਣੇਵਾਂ ਆਕੜਿਆ ਫਿਰੇ' ਦੀ ਕਹਾਵਤ ਨੂੰ ਬੜਾ ਚੰਗਾ ਅਪਨਾਇਆ ਹੈ। ਅਪਣਿਆਂ ਵਡੇਰਿਆਂ ਦੀਆਂ ਕਥਾਂ ਤਾਂ ਕਰਾਮਾਤਾਂ ਨਾਲ ਭਰੀਆਂ ਹੋਈਆਂ ਮੰਨ ਲੈਣੀਆਂ ਅਤੇ ਆਪ ਜੂਠਾਂ ਦੀ ਜੂਠ ਦਿਸਣਾ। ਇਹਨਾਂ ਕੋਈ ਅਵਤਾਰ ਐਹੋ ਜਿਹਾ ਨਹੀਂ ਛੱਡਿਆ—ਜਿਸ ਨੂੰ 'ਜੈਨ ਮੰਤ੍ਰ ਨਹੀਂ ਮਿਲਿਆ ਅਤੇ ਉਹ ਮੁਕਤ ਹੋਇਆ' ਲਿਖਿਆ ਹੋਵੇ। ਬੜੀ ਦਿਲਚਸਪੀ ਨਾਲ ਪੜਨ ਵਾਲੀਆਂ ਗੱਲਾਂ ਹਨ। ਤੀਰਥੰਕਰ ਤਪ ਪ੍ਰਭਾਵ ਨਾਲ ਬਣਦੇ ਹਨ ਤਾਂ

ਚਵੀਆਂ ਤੋਂ ਵੱਧ ਘੱਟ ਇਕ ਅਵਸਰਪਿਣੀ ਵਿੱਚ ਕਿਉਂ ਨਹੀਂ ਬਣ ਸਕਦੇ ? ਫੇਰ ਕੋਈ ਤੀਰਥੰਕਰ ਕ੍ਰਿਸ਼ਣ ਜੀ ਦਾ ਚਾਚੇ ਦਾ ਪੁਤ (ਭਰਾ), ਕੋਈ ਰਾਮਚੰਦ੍ਰ ਜੀ ਦਾ ਸੰਬੰਧੀ, ਕਿਤੇ ਸੀਤਾ ਨੂੰ ਮੁਕਤ ਕਰਨ ਵਾਲੇ ਜੈਨੀ, ਕਿਤੇ ਰਾਵਣ, ਕੁੰਭਕਰਣ, ਵਿਭੀਸ਼ਨ ਨੂੰ ਮੁਕਤ ਕਰਨ ਵਾਲੇ ਜੈਨੀ। ਜਨਮ ਸਾਖੀ ਭਾਈ ਬਾਲੇਵਾਲੀ ਵਾਂਗੂ ਧਰਤੀ ਅਸਮਾਨ ਇਕ ਕਰਨ ਵਾਸਤੇ ਕਸਰ ਕੋਈ ਨਹੀਂ ਬਾਕੀ ਰੱਖੀ ਹੋਈ। ਏਥੇ ਮੈਂ ਥਾਨਾਭਾਵ ਕਰਕੇ ਸਿਰਫ ਦੋਹਾਂ ਅਵਸਰਪਿਣੀਆਂ ਦੇ ਤੀਰਥੰਕਰਾਂ ਦਾ ਜ਼ਿਕਰ ਕਰਦਾ ਹਾਂ :—

(੧) ਸ੍ਰੀ ਨਿਵਾਸ, ਸਾਗਰ, ਮਹਾਸਾਧੁ, ਵਿਮਲ ਪ੍ਰਭੂ, ਸ੍ਰੀਧਰ, ਸੁਦੱਤ, ਅਮਲ ਪ੍ਰਭੂ, ਉੱਧਰ, ਅੰਗਿਰ, ਸੰਮਤਿ, ਸਿੰਧੁਨਾਥ, ਕੁਸੁਮਾਂਜਲਿ, ਸ਼ਿਵਗਣ, ਉਤਸਾਹ, ਗਜਾਨੇਸ਼੍ਵਰ, ਪਰਮੇਸ਼੍ਵਰ, ਵਿਮਲੇਸ਼੍ਵਰ, ਯਸ਼ੋਧਰ, ਕ੍ਰਿਸ਼ਣਮਤਿ, ਗਜਾਨਮਤਿ, ਸ਼ੁੱਧਮਤਿ, ਸ੍ਰੀਭਦ੍ਰ, ਅਤਿਕ੍ਰਮ ਤੇ ਸ਼ਾਂਤਿ ।

(੨) ਰਿਸ਼ਭ ਦੇਵ, ਅਜਿੱਤ ਨਾਥ, ਸੰਭਵ ਨਾਥ, ਅਭਿਨੰਦਨ ਨਾਥ, ਸੁਮਤਿ ਨਾਥ, ਪਦਮਪ੍ਰਭੂ, ਸਪਾਰਸ਼੍ਵ ਨਾਥ, ਚੰਦ੍ਰ ਪ੍ਰਭ, ਪੁਸ਼ਪਦੰਤ, ਸੀਤਲ ਨਾਥ, ਸ਼੍ਰੇਯਾਂਸ ਨਾਥ, ਸ੍ਵਾਮੀ ਵਾਸੁਪੂਜਯ, ਵਿਮਲ ਨਾਥ, ਅਨੰਤ ਨਾਥ, ਧਰਮ ਨਾਥ, ਸ਼ਾਂਤਿਨਾਥ, ਕੁੰਥੁ ਨਾਥ ਅਮਰ ਨਾਥ, ਮੱਲਿ ਨਾਥ, ਮੁਨਿ ਸੁਵ੍ਰਤ ਨਾਥ, ਨੇਮਿ ਨਾਥ, ਪਾਰਸ਼੍ਵ ਨਾਥ, ਅਤੇ ਸ੍ਵਾਮੀ ਮਹਾਂਵੀਰ ਜੀ ।

ਜੈਨੀਆਂ ਦਾ ਤੇਈਵਾਂ ਤੀਰਥੰਕਰ ਜਿਹੜਾ ਵਰਤਮਾਨ ਅਵਸਰਪਿਣੀ ਵਿੱਚ ਹੋਇਆ ਹੈ–ਏਸੇ 'ਪਾਰਸਨਾਥ' ਦਾ ਜ਼ਿਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੀਤਾ ਹੈ। ਪਰ ਇਹ ਕਥਾ ਕਿਸੇ ਜੈਨ ਗ੍ਰੰਥ 'ਚੋਂ ਹੂਬਹੂ ਸ੍ਰੀ ਗੁਰੂ ਜੀ ਦੇ ਲੇਖ ਵਾਂਗੂ ਨਹੀਂ ਮਿਲੀ ।

ਸਤਿਨਾਮ ਨੂੰ ਜਪਣ ਵਾਲਾ ਇਕ 'ਸਤਿਨਾਮੀ' ਮੱਤ ਬਹੁਤ ਪੁਰਾਣਾ ਹੈ। ਸ੍ਰੀ ਬਾਬਾ ਲਾਲ ਦਾਸ ਜੀ ਮਧਯ ਪ੍ਰਦੇਸ਼ ਵਿੱਚ ਕਰੀਬਨ ਸੰਮਤ ੧੫੨੦ ਵਿੱਚ ਜਨਮੇ। ਇਹ ਵੈਰਾਗੀ ਮੱਤ ਦੇ ਸਾਧੂ ਸਨ। ਚੰਗੀ ਤਪਸਯਾ ਅਤੇ ਭਜਨ ਸਿਮਰਨ ਤੇ ਪ੍ਰਭਾਵ ਨਾਲ ਬਹੁਤ ਪ੍ਰਸਿੱਧ ਹੋਏ ਹਨ। ਦੇਸ਼ ਦੇਸ਼ਾਂਤਰ ਵਿਚਰਦਿਆਂ ਹੋਇਆਂ ਵਿੰਦ੍ਰਾਵਨ, ਮਥੁਰਾ, ਬਨਾਰਸ, ਪ੍ਰਯਾਗ, ਅਯੋਧਯਾ ਅਤੇ ਲਾਹੌਰ ਪੰਜਾਬ ਵਿੱਚ ਵੀ ਆਪਣੇ ਚਰਨ ਪਾਏ। ਇਹਨਾਂ ਦਾ ਪ੍ਰਭਾਵ ਬਾਦਸ਼ਾਹ ਜਹਾਂਗੀਰ ਉਤੇ ਵੀ ਪਿਆ, ਇਹਨਾਂ

ਦੇ ਵਿਚਰਨ ਸਮਯ ਅਯੋਧਯਾ ਵਿੱਚ ਜਗਜੀਵਨ ਦਾਸ ਚੰਦੇਲ ਰਾਜਪੂਤ ਚੇਲਾ ਬਣਿਆ। ਜਗਜੀਵਨ ਦਾਸ ਦੇ ਪਹਿਲੇ ਨਾਮ ਦਾ ਪਤਾ ਨਹੀਂ ਲਗ ਸਕਿਆ, ਇਹ ਨਾਮ ਬਾਬਾ ਲਾਲਦਾਸ ਜੀ ਨੇ ਰੱਖਿਆ ਸੀ। ਜਗਜੀਵਨ ਦਾਸ ਪੁਤ੍ਰ ਸ਼੍ਰੀ ਗੰਗਾਰਾਮ ਕੌਮ ਚੰਦੇਲ ਰਾਜਪੂਤ, ਮੁਕਾਮ ਸਰਦਹਾ, ਜਿਲਾ ਬਾਰਾ ਬੰਕੀ U.P. ਦਾ ਜਨਮਿਆ ਹੋਇਆ ਸੀ। ਇਸ ਨੇ ਸ਼੍ਰੀ ਬਾਬਾ ਲਾਲਦਾਸ ਜੀ ਤੋਂ 'ਸਤਯਨਾਮ' ਮੰਤ੍ਰ ਲਿਆ ਅਤੇ ਉਸਦਾ ਮਹਾ ਸਿਮਰਨ ਤਿਤਿੱਛਾ ਸਹਾਰ ਕੇ ਕੀਤਾ। ਜਿਸਦਾ ਪ੍ਰਭਾਵ ਸੰਸਾਰੀ ਜੀਵਾਂ ਤੇ ਬਹੁਤ ਚੰਗਾ ਪਿਆ। ਬਹੁਤ ਲੋਕ ਇਸ ਤੋਂ 'ਸਤਯਨਾਮ' ਮੰਤ੍ਰ (ਉਪਦੇਸ) ਲੈ ਲੈ ਕੇ ਚੇਲੇ ਬਣੇ ਅਤੇ ਸਤਿਨਾਮੀ ਪੰਥ ਚਲਿ ਪਿਆ, ਜੋ ਔਰੰਗਜ਼ੇਬ ਦੇ ਸਤਾਏ ਹੋਏ ਹਿੰਦੂ ਲੋਕ ਮੁਗਲਰਾਜ ਦੇ ਵੈਰੀ ਬਣੇ, ਉਹ ਸ਼੍ਰੀ ਜਗਜੀਵਨ ਦਾਸ ਜੀ ਨੂੰ ਆਪਣਾ ਰਖਯਕ ਮੰਨ ਕੇ ਸ਼ਰਣ ਵਿੱਚ ਆ ਗਏ। ਇਹਨਾਂ ਨੇ ਆਪਣੇ ਚੇਲਿਆਂ ਨੂੰ ਥਾਂ ਪਰਥਾਂ ਭੇਜ ਕੇ ਔਰੰਗਜ਼ੇਬ ਵਿਰੁੱਧ ਹਿੰਦੂਆਂ ਦੀ ਜਥੇਬੰਦੀ ਕਾਯਮ ਕਰ ਲਈ। ਉਤਰ ਪ੍ਰਦੇਸ਼ ਤੋਂ ਚਲ ਕੇ ਮੁਕਾਬਲਾ ਕਰਨ ਲਈ ਪੰਜਾਬ ਵਿੱਚ ਨਾਰਨੌਲ ਆ ਮੁਕਾਮ ਕੀਤਾ। ਇਹ ਇਸ ਵੇਲੇ ਪਟਿਆਲੇ ਵਿੱਚ ਦਿਲੀ ਤੋਂ 75 ਮੀਲ ਦੇ ਫਾਸਲੇ ਤੇ ਹੈ। ਨਾਰਨੌਲ ਵਿੱਚ ਸ਼੍ਰੀ ਜਗਜੀਵਨ ਦਾਸ ਜੀ ਨੇ ਆਪਣੀ ਹਕੂਮਤ ਕਾਯਮ ਕਰ ਕੇ ਮੁਗਲੀਆ ਫੋਜ ਨਾਲ ਜੰਗ ਆਰੰਭ ਕਰ ਦਿੱਤਾ। ਲੋਕਾਂ ਵਿੱਚ ਖ਼ਾਸ ਪ੍ਰਚਾਰ ਕਰਵਾਇਆ ਗਿਆ ਕਿ ਸਤਿਨਾਮੀ ਜਾਦੂ ਦੇ ਮਾਹਰ ਹਨ, ਇਹਨਾਂ ਉੱਤੇ ਕੋਈ ਤੀਰ ਗੋਲੀ ਤਲਵਾਰ ਅਸਰ ਨਹੀਂ ਕਰਦੀ। ਇਹ ਲੜਾਈ ਕੋਈ ਚਾਰ ਕੁ ਸਾਲ ਚਲਦੀ ਰਹੀ। ਔਰੰਗਜ਼ੇਬ ਨੇ ਆਪਣੀ ਫੌਜ ਨੂੰ ਕੁਰਾਨ ਮਜੀਦ ਦੀਆਂ ਆਯਤਾਂ ਲਿਖ ਕੇ ਝੰਡਿਆਂ ਨਾਲ ਬੰਨ੍ਹਵਾਈਆਂ ਅਤੇ ਇਹਦੇ ਨਾਲ ਹੀ ਮਸ਼ਹੂਰ ਕਰ ਦਿੱਤਾ ਕੇ ਹੁਣ ਸਤਿਨਾਮੀਆਂ ਦਾ ਕੋਈ ਹਥਯਾਰ ਮੁਗ਼ਲੀਆ ਫੌਜ ਤੇ ਅਸਰ ਨਹੀਂ ਕਰੇਗਾ। ਬੜੀ ਭਾਰੀ ਕੁਮਕ ਦੇ ਕੇ ਔਰੰਗਜ਼ੇਬ ਨੇ ਜਰਨੈਲ ਰਾਦ ਅੰਦਾਜ਼ ਖ਼ਾਂ ਨੂੰ ਭੇਜਿਆ, ਆਖ਼ਰ ਦੋ ਮਹੀਨਿਆਂ ਦੇ ਘੋਰ ਜੰਗ ਵਿੱਚ ਸਤਿਨਾਮੀ ਹਾਰ ਗਏ। ਇਹ ਮੱਤ ਹੁਣ ਵੀ ਮੌਜੂਦ ਹੈ। ਸ਼੍ਰੀ ਜਗਜੀਵਨ ਦਾਸ ਜੀ ਦੇ ਰਚੇ ਹੋਏ ਗ੍ਰੰਥ ਅਘ ਵਿਨਾਸ਼, ਗਯਾਨ ਪ੍ਰਕਾਸ਼ ਆਦਿਕ ਹਨ। ਇਹ ਵੇਦਾਂਤ—ਪ੍ਰਕ੍ਰਿਯਾ ਦੇ ਗ੍ਰੰਥ ਹਨ। ਸਿਮਰਨ ਸਤਿਨਾਮ ਕਰਦੇ ਹਨ। ਕੀ ਸਤਿਨਾਮ ਮੰਤ੍ਰ ਇਹਨਾਂ ਤੋਂ ਲ਼ਿਆ ਗਿਆ ਹੈ ?

ਇਕ ਸਤਿਨਾਮੀ ਮੱਤ ਇਸ ਤੋਂ ਪਿੱਛੋਂ ਚਲਿਆ ਹੋਇਆ ਹੈ। ਪਰ ਸ਼੍ਰੀ ਗੁਰੂ ਨਾਨਕ ਜੀ ਨਾਲ ਉਸਦਾ ਵੀ ਕੋਈ ਸਬੰਧ ਨਹੀਂ। C.P. ਦੇ ਭੰਡਾਰਾ ਸਥਾਨ ਵਿੱਚ ਸ਼੍ਰੀ ਘਾਸੀਦਾਸ ਜੀ ਚਮਿਆਰ ਕੁਲ ਵਿੱਚ ਸਨ ੧੯੩੫ ਵਿੱਚ ਜਨਮੇ, ਇਹ ਆਪ ਨੂੰ ਪਰਮੇਸ਼੍ਵਰ ਦਾ ਦੂਤ ਕਹਿੰਦੇ ਸਨ। ਇਹਨਾਂ ਦਾ ਜੀਵਨ ਬੜਾ ਸਾਦਾ ਤੇ ਬੰਦਗੀ ਦੇ ਪ੍ਰਭਾਵ ਵਾਲਾ ਸੀ। ਆਮ ਲੋਕਾਂ ਉਪਰ ਜੀਵਨ ਦਾ ਉੱਤਮ ਪ੍ਰਭਾਵ ਪਿਆ। ਬ੍ਰਾਹਮਣਾਂ ਦੇ ਕਬਜ਼ੇ ਵਿਚ ਆਏ ਹੋਏ ਕਰਮਾਂ ਦੀ ਆਪ ਨੇ ਬਹੁਤ ਨਿਸ਼ੇਧੀ ਕੀਤੀ। "ਤੀਰਥ, ਪੂਜਾ, ਯਗਜ ਨੇ ਦੁਨੀਆਂ ਦਾ ਉੱਧਾਰ ਨਹੀਂ ਕਰਨਾ। ਮੁਕਤਿ ਦਾ ਮਾਰਗ 'ਸਤਿਨਾਮ' ਹੈ, ਇਹ ਉਪਦੇਸ਼ ਕਰਦੇ ਸਨ। ਇਹ ਲੋਕ ਪਰਸਪਰ ਮਿਲਣ ਸਮਯ 'ਸਤਿਨਾਂਮ' ਹੀ ਉੱਚਾਰਦੇ ਹਨ। ਇਹਨਾਂ ਦੇ ਪ੍ਰਭਾਵ ਥੱਲੇ ਚਲਿਆ ਹੋਇਆ ਫਿਰਕਾ 'ਸਤਿਨਾਮੀ' ਕਹੋਂਦਾ ਹੈ। ਜਿੰਨਾਂ ਦੇ ਸਥਾਨ ਫਰੁੱਖਾਬਾਦ ਆਦਿਕ ਬਹੁਤ ਹਨ। ਸ਼੍ਰੀ ਘਾਸੀਦਾਸ ਜੀ ਦਾ ਪੁਤ੍ਰ ਬਾਲਕ ਦਾਸ ਸੀ, ਜਿਨ ਇਸ ਮੱਤ ਦਾ ਬਹੁਤ ਪ੍ਰਚਾਰ ਕੀਤ੍ਰਾ। ਇਸ ਨੇ ਲੋਕਾਂ ਨੂੰ ਨਸ਼ਿਆਂ ਤੋਂ ਬਹੁਤ ਤਯਾਗ ਕਰਵਾਇਆ। ਐਥੋਂ ਤੱਕ ਕਿ ਸ਼ਰਾਬ, ਭੰਗ, ਚਰਸ, ਆਦਿ ਨੂੰ ਅਤਿ-ਬੁਰਾ ਕਹਿ ਕੇ ਲੋਕਾਂ ਨੂੰ ਕੁਰਾਹ ਤੋਂ ਬਚਾਇਆ। ਇਹਨਾਂ ਦਾ ਰਚਿਆ ਹੋਇਆ। ਪੁਸਤਕ 'ਨਿਰਵਾਣ' ਨਾਮ ਦਾ ਹੈ। ਜਿਹੜਾ ਕਿ ਐਸ ਵੇਲੇ ਫਰੁੱਖਾਬਾਦ ਵਿੱਚ ਸਤਿਨਾਮੀਆਂ ਪਾਸ ਮੌਜੂਦ ਹੈ। ਫਰੁੱਖਾਵਾਦ ਆਗਰਾ ਡਵੀਜ਼ਨ ਦਾ ਨਗਰ U.P. ਵਿੱਚ ਹੈ। 'ਸਤਿਨਾਮ' ਮੰਤ੍ਰ ਨੂੰ ਕਿਧਰੋਂ ਕਿਧਰੋਂ ਫੋਲੀਏ ? ਜਿਉਂ ਜਿਉਂ ਫਿਰਕਾਦਾਰਾਨਾ ਵਿਚਾਰ ਕੀਤੀ ਜਾਵੇ, ਤਿਉਂ ਤਿਉਂ ਇਹ ਮਸਲਾ ਗੁੰਝਲਦਾਰ ਬਣਦਾ ਜਾਂਦਾ ਹੈ। ਕੀ ਇਹੋ ਹੀ ਆਸ਼ਯ ਹਨ ? ਇਹ ਸਵਾਲ ਅਜੇ ਬਕਾਯਾ ਹੈ।

ਇਹ ਮੇਰਾ ਮੰਤਵ ਖੁੰਜੇ ਹੋਏ ਲੋਕਾਂ ਤੋਂ ਹੈ। ਜਿੰਨਾਂ ਪਰਮੇਸ਼੍ਵਰ ਦਿਆਂ ਨਾਮਾਂ ਨੂੰ ਮਜ਼ਹਬਾਂ ਵਿੱਚ ਵੰਡਿਆ ਹੋਇਆ ਹੈ। ਸ਼੍ਰੀ ਗੁਰੂ ਜੀ ਦਾ ਆਸ਼ਯ 'ਸਤਯ ਹੈ ਜਿਸ ਦਾ ਨਾਮ' ਉਹ 'ਸਤਿਨਾਮੁ' ਹੈ। ਮੈਂ '੧ਓ ਸਤਿਨਾਮੁ' ਪਦ ਨੂੰ ਸ੍ਵਤੰਤ੍ਰ ਸਮਝਿਆ ਹੈ। ਕਿਉਂਕਿ ਬੁਹਰਾਨ ਪੁਰ C.P. ਵਿੱਚ ਸ਼੍ਰੀ ਹਠੀ ਸਿੰਘ ਜੀ ਦੀ ਸਮਾਧਿ ਉੱਤੇ ਇਕ ਬੀੜ ਹੈ। ਜਿਸ ਉਤੇ ਸ਼ਕਿਸਤਾ ਗੁਰਮੁਖੀ ਵਿੱਚ '੧ਸਤਿਨਾਮ ਗੁਰੂ ਜੀ' ਪਾਠ ਲਿਖਿਆ ਹੋਇਆ ਹੈ। ਏਥੋਂ ਦੇ ਪੁਜਾਰੀ ਇਸ ਨੂੰ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਸਤਖ਼ਤ ਕਹਿੰਦੇ ਹਨ। ਮੇਰੀ ਵਿਚਾਰਧਾਰਾ ਅਨੁਸਾਰ ਇਹ ਦਸਤਖ਼ਤ ਸ਼੍ਰੀ ਹਠੀ ਸਿੰਘ

ਜੀ ਦੇ ਹਨ।ਸ਼੍ਰੀਹਠੀ ਸਿੰਘ ਜੀ ਨੂੰ ਵੀ ਗੁਰੂ ਮੰਨਿਆ ਜਾਂਦਾ ਸੀ। ਗੁਰੂ ਪ੍ਰਤਾਪ ਸੂਰਯ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਦ ਸ੍ਰੀ ਅਜੀਤ ਸਿੰਘ ਜੀ ਪਾਲਤੂ ਪੁਤਰ ਅਤੇ ਸ੍ਰੀ ਹਠੀ ਸਿੰਘ ਜੀ ਨੂੰ ਗੁਰੁਗੱਦੀ ਦਾ ਵਾਰਸ ਮੰਨਿਆ ਹੋਇਆ ਹੈ। ਸ੍ਰੀ ਹਠੀ ਸਿੰਘ ਜੀਦਾ ਲਿਖਿਆ ਹੋਇਆ ਇਕਹੁਕਮਨਾਮਾ ਭਾਈ ਕੇ ਸਮਰਾਇ (ਜ਼ਿਲਾ ਜਲੰਧਰ) ਵਿੱਚ ਭਾਈ ਕਿਆਂ ਦੇ ਘਰਾਂ ਵਿਚ ਸਾਈਂਦਾਸ ਜੀ ਦੇ ਸਥਾਨ ਤੇ ਮੌਜੂਦ ਹੈ। ਇਹ ਹੁਕਮ ਨਾਮਾ ਗੁਰਬਖਸ਼ ਦਾਸ ਜੀ ਨੂੰ ਸਾਮ੍ਹਣੇ ਕਰਕੇ ਲਿਖਿਆ ਹੋਇਆ ਹੈ।ਇਸ ਉਤੇ ਸ੍ਰੀਹਠੀ ਸਿੰਘ ਜੀ ਦਾ ਨਾਮ, ਅਤੇ ਸੰਮਤ ਵੀ ਹੈ। ਭਾਈ ਕੇ ਇਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਕਹਿ ਕੇ ਸੰਗਤਾਂ ਨੂੰ ਦਰਸੌਂਦੇ ਹਨ। ਮੇਰੀ ਮੁਰਾਦ ਇਸ ਲੇਖ ਤੋਂ ਇਹ ਹੈ ਕਿ ਸ੍ਰੀ ਹਠੀ ਸਿੰਘ ਜੀ ਨੇ '੧ ਸਤਿਨਾਮੁ'×ਮੰਤ੍ਰ ਨੂੰ ਹੀ ਮੰਨਿਆ ਹੈ। ਕਈਆਂ ਬੀੜਾਂ ਵਿਚ '੧ਓ ਸਤਿਗੁਰ ਸਤਿਨਾਮੁ ਆਦਿਕ ਸ੍ਰੀ ਗੁਰੂ ਸਾਹਿਬਾਨ ਦੇ ਦਸਤਖ਼ਤ ਹਨ, ਜਿਨ੍ਹਾਂ ਤੋਂ 'ਸਤਿਨਾਮੁ' ਦਾ ਅਗਲੇ ਪਾਠ ਨਾਲ ਸੰਬੰਧ ਨਹੀਂ ਦਿਸਦਾ। ਮੈਂ"੧ਓ''ਸਤਿਨਾਮੁ', 'ਸਤਿ ਕਰਤਾਰ''ਨਿਰੰਕਾਰ''ਓਅੰ ਸੋਹੰ''ਵਾਹਿਗੁਰੂ' '੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ਜਪੁ॥ ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥, 'ਤੇ ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ' ਆਦਿਕ ਮੰਤ੍ਰਾਂ ਨੂੰ ਜਪਦੇ ਤਾਂ ਲੱਖਾਂ ਵੇਖੇ ਹਨ ਪਰ 'ਕਰਤਾ ਪੁਰਖੁ' 'ਨਿਰਭਉ' 'ਨਿਰਵੈਰੁ' ਆਦਿਕ ਨਾਮਾਂ ਨੂੰ ਅਲਹਿਦਾ ਅਲਹਿਦਾ ਜਪਦਾ ਕੋਈ ਨਹੀਂ ਵੇਖਿਆ। ਜਿਸ ਤੋਂ ਸਿੱਧ ਹੁੰਦਾ ਹੈ ਕਿ 'ਸਤਿਨਾਮੁ' ਸੁਤੰਤ੍ਰ ਮੰਤ੍ਰ ਹੈ। ਸ੍ਰੀ ਕਬੀਰ ਪੰਥੀ, ਜਗਜੀਵਨ ਦਾਸੀਏ, ਘਾਸੀ ਦਾਸੀਏ, ਸ੍ਰੀ ਨਾਨਕ ਪੰਥੀਏ ਆਦਿਕ 'ਸਤਿਨਾਮੁ' ਮੰਤ੍ਰ ਦੀ ਸੁਤੰਤ੍ਰਤਾ ਨੂੰ ਹੀ ਸ੍ਵੀਕਾਰ ਕਰਦੇ ਹਨ। ਸੌ ਸਾਖੀ, ਨਾਨਕ ਪ੍ਰਕਾਸ਼, ਵਾਰਾਂ ਭਾਈ ਗੁਰਦਾਸ ਜੀ ਆਦਿਕ ਗ੍ਰੰਥ ਵੀ 'ਸਤਿਨਾਮੁ' ਦੀ ਸੁਤੰਤ੍ਰਤਾ ਮੰਨਦੇ ਹਨ। 'ਸਤਿਨਾਮੁ' ਦੀ ਸੁਤੰਤ੍ਰਤਾ ਮੰਨ ਕੇ ਭਾਈ ਸੰਤੋਖ ਸਿੰਘ ਜੀ ਨੇ ਨਾਨਕ ਪ੍ਰਕਾਸ਼ ਦੇ ਪਹਿਲੇ ਅਧਯਾਯ ਵਿੱਚ ਮੰਗਲ 'ਸਤਿਨਾਮੁ ਵਾਹਿਗੁਰੂ' ਪਦ ਦਾ ਕੀਤਾ ਹੈ। ਸੌ ਸਾਖੀ ਵਿੱਚ ਯੰਤ੍ਰ ਲਿਖਣੇ ਵਿੱਚ ਏਸੇ ਨੂੰ ਅਸ਼ਟਾਖਰੀ ਮੰਤ੍ਰ ਵਰਣਨ ਕੀਤਾ ਹੋਇਆ ਹੈ। ਜਨਮ ਸਾਖੀ ਵਿੱਚ ਸਤਿਨਾਮੁ ਦਾ ਉਪਦੇਸ਼ ਥਾਂ ਪਰਥਾਂ ਵਰਣਨ ਕੀਤਾ ਗਿਆ ਹੈ। ਜੇ 'ਸਤਿਨਾਮੁ' ਨੂੰ ਮੂਲ ਮੰਤ੍ਰ ਦੀ ਲੜੀ ਵਿੱਚ ਪ੍ਰੋਈਏ ਤਾਂ 'ਸਤਜ'

ਅਤੇ 'ਨਾਮੁ' (ਪ੍ਰਸਿੱਧ) ਅਰਥਾਂ ਵਿੱਚ ਮੰਨਣ ਯੋਗਜ ਹਨ।

'ਕਰਤਾਪੁਰਖੁ', 'ਕਰਤਾ' ਅਤੇ 'ਪੁਰਖੁ' ਦੋ ਸ਼ਬਦ ਮੰਨਿਆਂ, ਇਹ ਲੜੀ ਵਿੱਚ ਸੋਹਣਾ ਪਰੋਇਆ ਜਾਂਦਾ ਹੈ। ਅਰਥ ਦੀ ਲਵੰਤਾ ਵਿੱਚ ਕੋਈ ਘਾਟਾ ਨਹੀਂ ਪੈਂਦਾ। ਸਿਰਫ 'ਸਮਾਸ' ਨਹੀਂ ਮੰਨਿਆ ਜਾਂਦਾ, (ੳ) ਕਰਤਤ੍ਰ ਧਰਮ ਵਾਲਾ ਹੈ, (ਅ) ਸ੍ਰਿਸ਼ਟਿ ਕਰਮ ਨੂੰ ਕਰਨ ਵਾਲਾ ਹੈ, (ੲ) 'ਓਅੰ' ਸ਼ਬਦ ਦਾ ਉੱਚਾਰਣ ਕਰਤਾ ਹੈ, (ਸ) ਵੇਦਾਂ (ਗ੍ਰੰਥਾਂ) ਦਾ ਕਰਤਾ ਹੈ, ਇਤਯਾਦਿਕ ਅਰਥ ਸ਼ਬਦਾਂ ਦੇ ਸਮਾਸ ਕੀਤਿਆਂ ਬਣਦੇ ਹਨ। 'ਪੁਰਖੁ' ਸੰਸਕ੍ਰਿਤ ਦਾ 'ਪੁਰੁਸ਼' ਸ਼ਬਦ ਹੈ। ਜਿਸ ਦੇ ਅਰਥ (ੳ) ਪੌਰਸ਼ ਵਾਲਾ, ਤਾਕਤ ਵਾਲਾ, (ਅ) ਬਾਹੂਬਲ ਵਾਲਾ, (ੲ) ਹਰ ਵੇਲੇ ਬਾਹਾਂ ਨੂੰ ਖੜੀਆਂ ਰਖਣ ਵਾਲਾ, (ਸ) ਪੁਰੀਆਂ ਨੂੰ ਖੈ ਕਰਨ ਵਾਲਾ, (ਹ) ਆਕਾਸ਼ ਵਾਂਗੂ ਪੂਰਣ (ਵਯਾਪਕ) (ਕ) ਮਨੁਖ, ਇਨਸਾਨ, (ਖ) ਪੁਲਿੰਗ (ਗ) ਸ੍ਵਾਮੀ ਸ਼ੰਕਰਾਚਾਰਯ ਜੀ ਨੇ 'ਪੁਰਾਂ ਵਿੱਚ ਸੈਨ ਕਰਨ ਵਾਲਾ' ਅਰਥ ਕੀਤਾ ਹੈ' ਇਤਿਯਾਦਿ।

'ਕਰਤਾ' ਕਹਿਣ ਤੋਂ ਸ੍ਰੀ ਗੁਰੂ ਜੀ ਦਾ ਭਾਵ 'ਮੂਲਕ ਤੱਤ੍ਰ ਦਾ ਕਰਤਾ' ਹੈ। ਮੂਲਤੱਤ੍ਰ ਸਮਝ ਤੋਂ ਬਾਹਰੀ ਗੱਲ ਹੈ। ਮੂਲ ਤੱਤ੍ਰ ਕੀ ਸੀ? ਇਹ ਨਿਰਣਯ ਨਹੀਂ ਹੋ ਸਕਦਾ। ਕੁਝ ਪੁਰਾਣਾਂ ਨੇ ਪਾਣੀ, ਕੁਝ ਨੇ ਅਗਨਿ, ਕਈਆਂ ਨੇ ਆਕਾਸ਼, ਕਈਆਂ ਨੇ ਪਉਣ, ਕਈਆਂ ਨੇ ਜ਼ਮੀਨ, ਕਈਆਂ ਨੇ ਸੂਰਯ, ਕਈਆਂ ਨੇ ਬ੍ਰਹਮਾ, ਕਈਆਂ ਨੇ ਵਿਸ਼ਨੂੰ, ਕਈਆਂ ਨੇ ਸ਼ਿਵ, ਕਈਆਂ ਦੁਰਗਾ, ਕਈਆਂ ਗਣੇਸ਼, ਕਈਆਂ ਨੇ ਮਹਤਤ੍ਰ, ਕਈਆਂ ਅਹੰ ਆਦਿ ਨੂੰ ਮੰਨਿਆ ਹੈ। ਕਰਮ, ਧਰਮ ਵੀ ਕਈ ਮੂਲ ਤਤ੍ਰ ਮੰਨਦੇ ਹਨ। ਕਈ ਬ੍ਰਹਮ, ਕਈ ਮਾਯਾ ਸਬਲ, ਤੇ ਕਈ ਮਾਯਾ ਨੂੰ ਵੀ ਮੂਲਤਤ੍ਰ ਮੰਨਦੇ ਹਨ। ਇਹ ਖਿਚੜੀ ਅਡਰੀ ਹੋਣਵਾਲੀ ਨਹੀਂ ਹੈ। ਇਨਸਾਨੀ ਸਿੱਟੇ ਤੋਂ ਜੋ ਭਾਵ ਉਪਜੇ ਹਨ। ਮੈਂ ਉਨ੍ਹਾਂ ਦਾ ਏਥੇ ਉੱਲੇਖ ਕਰਦਾ ਹਾਂ। ਜੀਵਨ ਯੋਵਨ ਦੀ ਰੌਂ ਵਿੱਚੋਂ ਦੀ ਜਦੋਂ ਲੰਘਦਾ ਹੈ—ਓਦੋਂ ਇਹਨਾਂ ਵਿਚਾਰਾਂ ਦਾ ਉਦਭਵ ਹੁੰਦਾ ਹੈ :—

ਇਕ ਮਨੁਖ ਖੂਬ ਨਿਸਚਿੰਤ ਹੋ ਕੇ ਸੌਂਦਾ ਹੈ, ਉਸ ਨੂੰ ਕੋਈ ਜਗੌਂਦਾ ਨਹੀਂ, ਸਮਯ ਪਾ ਕੇ ਉਹ ਆਪ ਜਾਗਦਾ ਹੈ, ਉਸ ਜਗੋਣ ਵਾਲੀ ਸ਼ਕਤੀ ਦਾ ਨਾਮ ਮਹਾਪੁਰਖਾਂ ਨੇ 'ਕਰਤਾ' ਰੱਖਿਆ ਹੈ। ਇਕ ਮਨੁਖ ਯਤ ਰੱਖਕੇ ਜੀਵਨ ਯਾਤ੍ਰਾ ਕਰਦਾ ਹੈ—ਸਮਯ ਪਾ ਕੇ ਯਤ ਦੀ ਥਾਂ ਕਾਮ ਆ ਜਾਂਦਾ ਹੈ ਅਤੇ ਉਸਨੂੰ ਸਾਰਿਆਂ ਪਾਸਿਆਂ ਤੋਂ ਵਰਜ

ਕੇ ਕਾਮੀ ਬਣਾ ਲੈਂਦਾ ਹੈ, ਉਹ ਸ਼ਕਤਿ ਜਿਸਨੇ 'ਯਤ' ਨੂੰ 'ਕਾਮ' ਕਰ ਦਿੱਤਾ, ਉਸਦਾ ਨਾਮ ਕਰਤਾ ਹੈ। ਇਸ ਨਾਲ ਬਹੁਤ ਗੰਭੀਰ ਪ੍ਰਕਰਣ ਸੰਬੰਧ ਰਖਦੇ ਹਨ। ਸੁਤਿਆਂ, ਮਨੁਖ ਤੋਂ ਸੁੱਤਾ ਨਹੀਂ ਜਾਂਦਾ ਹੈ। ਜਾਗਦਿਆਂ—ਜਾਗਿਆ ਨਹੀਂ ਜਾਂਦਾ। ਤੁਰਿਆਂ-ਤੁਰਿਆ ਨਹੀਂ ਜਾਂਦਾ। ਬਹਿਆਂ-ਬਹਿਆਂ ਨਹੀਂ ਜਾਂਦਾ। ਉਡਿਆਂ ਉਡਿਆ ਨਹੀਂ ਜਾਂਦਾ। ਇਹ ਸਾਰੀ ਤਬਦੀਲੀ 'ਕਰਤੇ' ਤੋਂ ਹੁੰਦੀ ਹੈ। ਕਰਤੇ ਦਾ ਪਤਾ ਨਹੀਂ ਲਗਦਾ ਅਤੇ ਕਰਤੱਤ੍ਰ ਦਾ ਪਤਾ ਲਗਦਾ ਹੈ।

ਕਰਤੱਤ੍ਰ ਅਤੇ ਪੌਰਸ਼ ਦਾ ਸੰਬੰਧ ਹੈ। ਅਸਮਵਾਯ ਸੰਬੰਧ ਅਥਵਾ ਉਪਾਦਾਨ ਕਾਰਣ ਵਸਤ ਦੇ ਰੂਪ ਤੋਂ ਅਭਿੰਨ ਹੁੰਦਾ ਹੈ। ਕਰਤੱਤ੍ਰ ਕਰਮ ਹੈ ਅਤੇ ਪੌਰੁਸ਼ਤ੍ਰ ਵੀ ਕਰਮ ਹੀ ਹੈ। ਅਭਿੰਨ ਨਮਿੱਤੋਪਾਦਾਨ ਕਾਰਣ ਕਰਤੱਤ੍ਰ ਪੁਰੁਸ਼ਤ੍ਰ ਹੈ। 'ਪੁਰੁਸ਼ਤ੍ਰ' ਦਾ ਸ੍ਰੂਪ 'ਵਰਧਮਾਨਤਾ (ਵਧਣਾ)' ਹੈ। ਪੌਰਸ਼ ਤੋਂ ਬਿਨਾ ਕੋਈ ਪਦਾਰਥ ਆਪਣੀ ਉਤਪਤਿ ਤੋਂ ਬਾਦ ਵਧ ਨਹੀਂ ਸਕਦਾ। ਪ੍ਰੰਤੂ ਇਸ ਪੌਰਸ਼ ਨੂੰ ਬਾਹਰਲੀ ਨਿਗ੍ਹਾ ਨਾਲ ਵੇਖਿਆ ਨਹੀਂ ਜਾ ਸਕਦਾ। ਇਹ ਹਰੇਕ ਪਦਾਰਥ ਦੀ ਵਯਕਤੀ ਵਿੱਚ ਪਈ ਹੋਈ ਗੁੱਝੀ ਤਾਕਤ ਹੈ। ਆਕਾਰਾਂ ਤੋਂ ਪਤਾ ਲਗਦਾ ਹੈ ਕਿ ਆਕਾਸ਼ ਤੋਂ ਬਿਨਾ। ਵਾਯੂ, ਅਗਨਿ, ਜਲ ਤੇ ਪ੍ਰਿਥਵੀ ਵੀ ਵਧਦੇ ਹਨ। ਜੇ ਹੁਣ ਵਧਦੇ ਹਨ ਤੇ ਕਦੇ ਘਟਣਗੇ ਵੀ। ਮਨੁਸ਼ ਜਨਮ ਤੋਂ ਵਧਦਾ ਹੈ ਅਤੇ ਬ੍ਰਿਧਾਪਨ ਵਿੱਚ ਵਜ਼ਨੋਂ ਘਟਦਾ ਵੀ ਹੈ। ਜੰਗਲੀ ਬ੍ਰਿਛ ਵੀ ਵਧਦੇ ਘਟਦੇ ਹਨ। ਪਹਾੜ ਵੀ ਵਧਦੇ ਘਟਦੇ ਹਨ। ਸੂਰਯ ਵੀ ਵਧਦਾ ਘਟਦਾ ਹੈ। ਚੰਦ੍ਰਮਾ ਵਿੱਚ ਵੀ ਵਾਧਾ ਘਾਟਾ ਮੌਜੂਦ ਹੈ। ਸਮੂਹ ਤਾਰਾ ਮੰਡਲ ਵੀ ਵਧਾ ਘਟਾ ਵਿੱਚ ਫਸਿਆ ਹੋਇਆ ਹੈ। ਬਲਕਿ ਮਨੁਖ ਦੇ ਅੰਦਰ ਦੀਆਂ ਮਨੋਂਵ੍ਰਿਤੀਆਂ ਵੀ ਘਟਾ ਵਧਾ ਵਿੱਚ ਬੱਝੀਆ ਹੋਈਆਂ ਹਨ। ਬ੍ਰਹਮ ਵ੍ਰਿਤਿ ਵੀ ਘਟਦੀ ਵਧਦੀ ਅਨੁਭਵ ਹੋਈ ਹੈ। ਕਾਮ ਭੋਗ ਵ੍ਰਿਤਿ ਵਿੱਚ ਵੀ ਘਟਾ ਵਧਾ ਪਿਆ ਹੋਇਆ ਹੈ। ਅਹੰ, ਲੋਭ, ਮੋਹ ਤੇ ਕ੍ਰੋਧ ਵੀ ਘਾਟ ਵਾਧ ਵਿੱਚ ਹੀ ਹਨ। ਭਜਨ ਵ੍ਰਿਤਿ ਵਿੱਚ ਵੀ ਘਾਟ ਵਾਧ ਜਯੋਂ ਕੀ ਤਯੋਂ ਹੈ। ਘਟਾ ਨੂੰ ਤਯਾਗ ਕੇ ਜੋ ਵਧਾ ਵ੍ਰਿਤਿ ਹੈ ਹੈ—ਉਸ ਨੂੰ 'ਪੌਰਸ਼' ਕਹਿੰਦੇ ਹਨ ਅਤੇ ਪੌਰਸ਼ਵਾਲੇ ਦਾ ਨਾਮ 'ਪੁਰਖੁ' ਹੈ। ਪ੍ਰੰਤੂ ਇਹ ਅਭਿੰਨ ਨਮਿਤੋਪਾਦਾਨ ਕਾਰਣੀ ਵ੍ਰਿਤੀ ਹੈ। ਇਸ ਭਾਵ ਨਾਲ ਸ੍ਰੀ ਗੁਰੂ ਜੀ ਨੇ **'ਕਰਤਾਪੁਰਖੁ'** ਸ਼ਬਦ ਰਖਿਆ ਹੈ।

'ਨਿਰਭਉ', ਨਿਰਭਯ, ਨਿਡਰ। ਸ੍ਰਿਸ਼ਟਿ, ਸਿਥਤਿ, ਲਯ, ਦੇਸ਼, ਕਾਲ, ਵਸਤੁ, ਵਿੱਚ ਜੀਵਾਂ ਦੀ ਰਿਹਾਯਸ਼ ਹੈ। ਏਹੋ ਛੇ ਭਯ ਦੇ ਸ੍ਰੂਪ ਹਨ। ਛਿਆਂ ਤੋਂ ਰਹਿੱਤ ਨਿਰਭਯ ਹੈ। (ਅ) ਸੰਪ੍ਰਦਾਯਕ :–'ਨਿਰਭਵ' ਅਰਥ ਵੀ ਕਰਦੇ ਹਨ। 'ਭਵ'= ਪੈਦਾਯਸ਼ (ਉਤਪਤਿ) ਤੋਂ ਬਿਨਾ ਹੈ, (ੲ) ਭਵ=ਮੌਜੂਦਾਤ ਤੋਂ ਰਹਿਤ ਹੈ। (ਸ) (ਨਿਰ) ਕੇਵਲ 'ਭਯ ਸ੍ਰੂਪ ਹੈ, (ਹ) (ਨਿਰ) ਨਿਰਾ ਸੰਸਾਰ ਹੀ (ਉਸਦਾ ਸ੍ਰੂਪ) ਹੈ ਇਹ ਅਰਥ ਵਿਦਯਾ ਨੂੰ ਫਰੋਲ ਤਾਂ ਦੇਂਦੇ ਹਨ ਪ੍ਰੰਤੂ ਸ੍ਰੀ ਗੁਰੂ ਜੀ ਦੇ ਰੱਖੇ ਹੋਏ ਪ੍ਰਤੀਤ ਨਹੀਂ ਹੁੰਦੇ ਕਿਉਂਕਿ ਮੂਲ ਕਰਤਾ ਮਹਾਪੁਰਖ ਇੱਕ ਹੀ ਭਾਵ ਰੱਖ ਕੇ ਬਾਣੀ ਰਚਿਆ ਕਰਦਾ ਹੈ—ਉਸ ਬਾਣੀ ਨੂੰ ਵਿਚਾਰਨ ਵਾਲਿਆਂ ਦੀ ਬੁੱਧਿ ਜਿੱਥੋਂ ਇਕ ਭਾਵ 'ਚੋਂ ਠੋਕਰ ਖਾਂਦੀ ਹੋਵੇ—ਓਥੇ ਦੂਜਾ ਭਾਵ ਮੰਨ ਲੈਂਦੀ ਹੈ। ਸੋ ਇਕ ਭਾਵ ਮੈਨੂੰ 'ਨਿਡਰ' ਅਰਥ ਦਾ ਹੀ ਪ੍ਰਤੀਤ ਹੋਇਆ ਹੈ।

'ਨਿਰਵੈਰੁ' ਇਹ ਮਾਨੁਖੀ ਆਤਮਾ ਦਾ ਗੁਣ ਹੈ। ਵਯਾਪਕ ਆਤਮਾ ਵਿੱਚ ਅਧਯਾਰੋਪ ਕੀਤਾ ਜਾ ਸਕਦਾ ਹੈ। ਵੈਰ ਦਾ ਸੰਬੰਧ 'ਅਹੰ' ਨਾਲ ਹੈ। 'ਅਹੰ' ਕਾਰਣ ਅਤੇ 'ਵੈਰ' ਕਾਰਯ ਹੈ। 'ਅਹੰ' ਕਾਰਣ ਅਤੇ 'ਵੈਰ' ਕਾਰਯ ਤੋਂ ਬਿਨਾ ਹੈ, ਇਹ ਅਰਥ ਸ੍ਰੀ ਗੁਰੂ ਜੀ ਨੇ ਰੱਖਿਆ ਹੋਇਆ ਹੈ। (ਅ) ਸੰਪ੍ਰਦਾਯ–(ਵੈਰੁ) ਵੈਲ (ਵਿਕਾਰਾਂ) ਤੋਂ ਰਹਿਤ, (ੲ) (ਨਿਰ) ਵਿਸ਼ੇਸ਼ ਵੈਰ ਵਾਲਾ, (ਸ) ਨਿਰਾ ਵੈਰ, (ਹ) ਨਿਰ ਵੈਲ, ਵੀ ਅਰਥ ਕਰਦੀ ਹੈ।

'ਅਕਾਲ ਮੂਰਤਿ', (ਕਾਲ) ਸਮਯ (ਦੇ ਚਕ੍ਰ) ਤੋਂ ਰਹਿਤ ਮੂਰਤਿ ਵਾਲਾ ਹੈ! ਕਾਲ ਦਾ ਚਕ੍ਰ ਇਤਨਾ ਪ੍ਰਬਲ ਹੈ ਕਿ ਇਸ ਨੇ ਕਿਸੇ ਦੇਹਧਾਰੀ ਨੂੰ ਛੱਡਿਆ ਹੀ ਨਹੀਂ। ਸ੍ਰੀ ਰਾਮ ਚੰਦ੍ਰ ਜੀ, ਸ੍ਰੀ ਕ੍ਰਿਸ਼ਣ ਜੀ, ਸ੍ਰੀ ਗੁਰੂ ਨਾਨਕ ਜੀ, ਬ੍ਰਹਮਾ, ਵਿਸ਼ਨੁ, ਸ਼ਿਵ, ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸਭ ਅਵਤਾਰ, ਪਸ਼ੂ, ਪੰਛੀ, ਧਰਤੀ, ਜਲ, ਪਉਣ, ਅਗਨਿ, ਜੀਵ, ਬ੍ਰਿਛ, ਪਰਬਤ, ਪਾਤਾਲ, ਸੱਤ ਲੋਕ ਆਦਿਕ ਸਰਬ ਪਦਾਰਥ ਕਾਲ ਦੇ ਚਕ੍ਰ ਵਿੱਚ ਪੈਦਾ ਹੋਏ ਹਨ ਅਤੇ ਕਾਲ ਦੇ ਚਕ੍ਰ ਵਿੱਚ ਹੀ ਚਲੇ ਜਾਣਗੇ। ਕਾਲ ਵਾਦੀ ਪੂਰਵ ਮੀਮਾਸਾ ਸ਼ਾਸਤ੍ਰ ਹੈ। ਜਿਸ ਨੇ (ਕਾਲ) ਸਮਯ (ਟਾਇਮ) ਨੂੰ ਸ੍ਰਿਸ਼ਟਿ ਕਰਤਾ ਮੰਨਿਆ ਹੈ। ਕਾਲ ਆਪਣੀ ਹਸਤੀ ਵਿੱਚ 'ਅਕਾਲ' ਹੈ ਕਿਉਂਕਿ ਉਹ ਵਯਕਤੀਆਂ ਨੂੰ ਨਾਸ਼ ਕਰਦਾ ਹੈ—ਆਪ ਅਵਯਕਤ ਹੋਣ ਤੋਂ (ਅਕਾਲ) ਅਵਿ-

ਨਾਸ਼ੀ ਹੈ। ਕਾਲ ਨੂੰ ਗੰਭੀਰ ਰੂਪ ਨਾਲ ਜਾਨਣ ਲਈ ਜਯੋਤਿਸ਼ ਸ਼ਾਸਤ੍ਰ ਦਾ ਕਾਫੀ ਸਹਾਰਾ ਲੈਣਾ ਪੈਂਦਾ ਹੈ। ਜਯੋਤਿਸ਼ ਕਾਲ ਨੂੰ ਟਾਲਣ ਤੋਂ ਅਸਮਰਥ ਹੈ–ਇਹ ਅਜ਼ਮਾਇਸ਼ ਨਾਲ ਵੇਖਿਆ ਗਿਆ ਹੈ। ਪਰ ਕਾਲ ਨੂੰ ਸਮਝੋਣ ਵਿੱਚ ਸਹਾਯਕ ਹੈ। ਜਯੋਤਿਸ਼ ਸ਼ਾਸਤ੍ਰ ਅਨੁਸਾਰ ਪਰਲਯ ਦਾ ਵੀ ਕਾਲ ਨਿਯੱਤ ਹੈ।

ਜਿਹੜੀ ਜ਼ਮੀਨ ਤੇ ਅਸੀਂ ਅਜ ਬੈਠੇ ਹੋਏ ਹਾਂ। ਇਸ ਦਾ ਪੂਰਾ ਕਾਲ (ਟਾਇਮ) ਛੱਤੀ ਯੁਗ ਹੈ। ਜ਼ਮੀਨ ਦੇ ਨਾਸ਼ ਹੋਣ ਤੋਂ ਧਰਤੀ ਦੇ ਮਨੁਖਾਂ ਨੇ ਹੀ ਪਰਲਯ ਮੰਨੀ ਹੈ। ਭਾਵੇਂ ਮੇਰੇ ਵਿਚਾਰ ਵਿੱਚ ਜ਼ਮੀਨ ਦੇ ਨਾਸ਼ ਹੋਣ ਨਾਲ ਸੂਰਯ, ਚੰਦ, ਤਾਰੇ, ਪਾਤਾਲ ਲੋਕ, ਆਕਾਸ਼ ਲੋਕ ਆਦਿਕਾਂ ਦਾ ਨਾਸ਼ ਨਹੀਂ ਹੁੰਦਾ ਕਿਉਂਕਿ ਇਹਨਾਂ ਦਾ ਸੰਬੰਧ ਇਸ ਪ੍ਰਿਥਵੀ ਦੇ ਨਾਲ ਨਹੀਂ ਹੈ। ਪਰ ਜਯੋਤਿਸ਼ ਨੇ ਧਰਤੀ ਦੇ ਨਾਸ਼ ਦਾ ਨਾਮ ਹੀ ਪਰਲਯ ਥਾਪਿਆ ਹੈ। ਇਸ ਦੇ ਮਹਾ ਪਰਲਯ ਆਦਿਕ ਭੇਤ ਕਰ ਕੇ ਵੀ ਵਿਖਾਏ ਹਨ। ਵਸ਼ਿਸ਼ਟ ਪੁਰਾਣ ਵਿੱਚ 'ਪਰਲਯ' ਤੇ 'ਮਹਾਪਰਲਯ' ਨੂੰ ਮਨੋ ਵ੍ਰਿਤੀਆਂ ਮੰਨਿਆਂ ਹੋਇਆ ਹੈ। ਕੇਵਲ ਮਨੋਵ੍ਰਿਤੀਆਂ ਨਾਲ ਜਯੋਤਿਸ਼ ਦਾ ਕੋਈ ਸੰਬੰਧ ਨਹੀਂ, 'ਜਯੋਤਿਸ਼' ਪ੍ਰਤਖ ਨੂੰ (ਜਯੋਤਿ) ਵਿਖੋਣਵਾਲਾ ਸ਼ਾਸਤ੍ਰ ਹੈ। ਪ੍ਰਤਯਖ ਨੂੰ ਅਨੁਭਵ ਕਰਨਾ ਜਯੋਤਿਸ਼ ਦਾ ਕਰਮ ਹੈ। ਏਸ ਤੋਂ ਅਨੁਮਾਨ ਦ੍ਵਾਰਾ ਅਪ੍ਰਤਯਖ ਨੂੰ ਜਾਨਣਾ ਹੈ। ਜਿਸ ਦਾ ਜਿੰਨਾ ਸਮਯ ਜੀਵਨ–ਕਾਲ ਹੈ, ਉਸਦਾ ਓਨਾ ਹੀ ਸਮਯ ਪਰਲਯ (ਮਰਨ) ਕਾਲ ਹੈ। ਜੇ ਇਸ ਸ੍ਰਿਸ਼ਟਿ ਦਾ ਜੀਵਨ ਕਾਲ ਛੱਤੀ ਯੁਗ ਹੈ ਤਾਂ ਇਸ ਦਾ ਅਨੁਤਪਤਿ (ਮਰਨ ਤੋਂ ਬਾਦ ਦਾ) ਕਾਲ ਵੀ ਛੱਤੀ ਯੁਗ ਹੈ। ਯਥਾ :—

× × ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾ ਹਰਿ ॥
ਓਥੈ ਵੇਦ ਪੁਰਾਨ ਨ ਸਾਸਤਾ ਆਪੇ ਹਰਿ ਨੂਰਹਰਿ ॥
(ਸ੍ਰ. ਵਾ. ਮ: ੪ ਪ. ੧੯ ਸਫਾ ੫੫੫)

ਕੇਤੇ ਜੁਗ ਵਰਤੇ ਗੁਬਾਰੈ ? ਤਾੜੀ ਲਾਈ ਅਪਰ ਅਪਾਰੈ ? ॥
ਧੁੰਧੂਕਾਰਿ ਨਿਰਾਲਮੁ ਬੈਠਾ, ਨਾ ਤਦਿ ਧੰਧੁ ਪਸਾਰਾ ਹੇ ?੧॥
ਜੁਗ ਛਤੀਹ ਤਿਨੈ ਵਰਤਾਏ ॥ ਜਿਉ ਤਿਸੁ ਭਾਣਾ ਤਿਵੈ ਚਲਾਏ ॥
ਤਿਸਹਿ ਸਰੀਕੁ ਨ ਦੀਸੈ ਕੋਈ, ਆਪੇ ਅਪਰ ਅਪਾਰਾ ਹੇ ॥੨॥
(ਸੋਲਹੇ ਮਾਰੂ ਮ: ੧ ਸਫਾ ੧੦੨੬)

ਜੁਗ ਛਤੀਹ ਕੀਓ ਗੁਬਾਰਾ ॥ ਤੂ ਆਪੇ ਜਾਣਹਿ ਸਿਰਜਣਹਾਰਾ।
ਹੋਰ ਕਿਆ ਕੋ ਕਹੈ ? ਕਿ ਆਖਿ ਵਖਾਣੈ ? ਤੂ ਆਪੇ ਕੀਮਤਿ ਪਾਇਦਾ ॥੬
(ਸੋਲਹੇ ਮਾਰੂ ਮ: ੩ ਸਫ਼ਾ ੧੦੬੧)

ਪਉੜੀ ॥ ਨਾਥ ਜਤੀ ਸਿਧ ਪੀਰ, ਕਿਨੈ ਅੰਤੁ ਨ ਪਾਇਆ ।
ਗੁਰਮੁਖਿ ਨਾਮੁ ਧਿਆਇ, ਤੁਝੈ ਸਮਾਇਆ ।
ਜੁਗ ਛਤੀਹ ਗੁਬਾਰੁ, ਤਿਸਹੀ ਭਾਇਆ ।
ਨੀਲੁ ਅਨੀਲੁ ਅਗੰਮੁ, ਸਰਜੀਤੁ ਸਬਾਇਆ ।
ਅਗਨਿ ਉਪਾਈ ਵਾਦੁ, ਭੁਖ ਤਿਹਾਇਆ ।
ਦੁਨੀਆ ਕੈ ਸਿਰਿ ਕਾਲੁ, ਦੂਜਾ ਭਾਇਆ ।
ਰਖੈ ਰਖਣਹਾਰੁ, ਜਿਨਿ ਸਬਦੁ ਬੁਝਾਇਆ ॥੯॥
(ਵਾਰ ਮਲਾਰ ਮ: ੧ ਸਫ਼ਾ ੧੨੮੩)

ਬਾਣੀ ਨੇ ਛੱਤੀ ਯੁਗ ਦੀ ਪਰਲਯ ਦੀ ਗਵਾਹੀ ਦਿੱਤੀ ਹੈ । ਏਸੇ ਹੀ ਗਵਾਹੀ ਵਿੱਚ ਜਨਮ ਸਾਖੀ ਭਾਈ ਬਾਲੇ ਵਾਲੀ ਦੀ ਵਿੱਚ ਯੁਗਾਵਲੀ ਨਾਮ ਦਾ ਪ੍ਰਕਰਣ ਹੈ—ਜਿਸਦਾ ਸਾਰਾਂਸ਼ ਇਹ ਹੈ ਕਿ :—ਸ਼੍ਰੀ ਗੁਰੂ ਨਾਨਕ ਜੀ ਸਮੁਝਾਂਦੇ ਹਨ ਕਿ ਜਦੋਂ ਪਰਲਯ ਦਾ ਸਮਯ ਅੰਧ ਧੁੰਧ ਸੀ, ਨ ਸੂਰਯ, ਨ ਚੰਦ੍ਰਮਾ, ਨ ਧਰਤੀ, ਨ ਜਲ, ਨ ਵਾਯੂ ਸੀ—ਉਦੋਂ ਮੈਂ ਵਾਹਿਗੁਰੂ ਨੂੰ ਮੰਤ੍ਰ ਨੂੰ ਚਾਰ ਖੰਡ (ਵ. ਹ. ਗ. ਰ.) ਕਰ ਕੇ ਨੌ ਨੌ ਯੁਗ ਇਕ ਇਕ ਖੰਡ ਦਾ ਜਾਪ ਕੀਤਾ, ਉਹ ਜਾਪ ਹੁਣ ਪ੍ਰਗਟ ਕਰ ਕੇ ਤੁਹਾਨੂੰ ਉਪਦੇਸ਼ ਵਿਚ ਦੱਸ ਰਿਹਾ ਹਾਂ । ਸ਼੍ਰੀ ਸਰਬਲੋਹ 'ਵਿੱਚ ਵੀ' ਇਸਦਾ ਵਰਣਨ ਹੈ । ਯਥਾ :—

ਕਲਪ ਕਲਪ ਪ੍ਰਤਿ ਅਖੁਰ ਕਹੀ ॥ ਸ਼੍ਰੀ ਗੁਰੂ ਨਾਨਕ ਜਾਪਜੋ ਸਹੀ ।
(ਸਰਬਲੋਹ ਅ. ਪ.)

**ਪ੍ਰਸ਼ਨ :**—ਜਦੋਂ ਧਰਤੀ ਆਦਿ ਕੁਝ ਵੀ ਨਹੀਂ ਸੀ । ਉਦੋਂ ਸ਼੍ਰੀ ਗੁਰੂ ਨਾਨਕ ਜੀ ਦੀ ਦੇਹ ਕਿਥੇ ਸੀ, ਜਿਨ ਵਾਹਿਗੁਰੂ ਮੰਤ੍ਰ ਦਾ ਜਾਪ ਕੀਤਾ ?

**ਉੱਤਰ :**—ਇਹ ਭਾਵ ਨਹੀਂ—ਕਿ ਉਦੋਂ ਗੁਰੂ ਜੀ ਦੀ ਦੇਹ ਸੀ । ਇਸ

ਦਾਂ ਭਾਵ ਇਹ ਹੈ–ਕਿ ਜਦੋਂ ਮੈਂ ਬ੍ਰਹਮਰੂਪ ਸਾਂ, ਉਦੋਂ ਹੀ ਮੇਰੀ ਆਤਮਾ ਵਿੱਚ ਵਾਹਿਗੁਰੂ ਮੰਤ੍ਰ ਪਿਆ ਹੋਇਆ ਸੀ। ਗੰਭੀਰ ਭਾਵ ਇਸਦਾ ਇਹ ਹੈ—ਕਿ ਵਾਹਿਗੁਰੂ ਮੰਤ੍ਰ ਅਨਾਦੀ ਹੈ। ਜਿਸਨੂੰ ਮੈਂ ਇਹ ਦੇਹ) (ਸ੍ਰੀ ਗੁਰੂ ਨਾਨਕ ਜੀ) ਧਾਰ ਕੇ ਪ੍ਰਗਟ ਕਰ ਰਿਹਾ ਹਾਂ। ਇਹ ਮੰਤ੍ਰ ਪਰਲਯ ਕਾਲ ਵਿੱਚ ਵੀ ਮੇਰੇ ਹ੍ਰਿਦਯ 'ਚ ਰਿਹਾ ਹੈ। ਇਸ ਕਥਾ ਤੋਂ ਮੇਰਾ ਪ੍ਰਯੋਜਨ ਹੈ। ਸ੍ਰਿਸ਼ਟੀ ਦਾ ਜੀਵਨ ਛੱਤੀ ਯੁਗ ਦਾ ਹੈ ਅਤੇ ਸ੍ਰਿਸ਼ਟੀ ਦਾ ਮਰਨ ਵੀ ਛੱਤੀ ਯੁਗ ਦਾ ਹੈ। ਹੁਣ ਅਸੀਂ ਸ੍ਰਿਸ਼ਟੀ ਦੇ ਜੀਵਨਕਾਲ ਦੀ ਵਿਚਾਰ ਕਰਦੇ ਹਾਂ :—ਛੱਤੀ ਯੁਗਾਂ ਦੀਆਂ ਨੌਂ ਨੌਂ ਯੁਗਾਂ ਦੀਆਂ ਚਾਰ ਚੌਂਕੜੀਆਂ ਬਣਦੀਆਂ ਹਨ, ਹਿਸਾਬ ਕੀਤਿਆਂ ਅੱਠ ਯੁਗਾਂ ਦਾ ਹਿਸਾਬ ਤਾਂ ਇਕੋ ਜਿਹਾ ਬਹਿੰਦਾ ਹੈ ਪ੍ਰੰਤੂ ਜੇ ਚਾਰ ਤੇ ਵੰਡੀਏ ਤਾਂ ਨੌਂ ਯੁਗਾਂ ਦੇ ਹਿਸਾਬ ਨਾਲ ਕਾਫੀ ਫਰਕ ਪੈ ਜਾਂਦਾ ਹੈ। ਯੁਗਾਵਲੀ ਦਾ ਪ੍ਰਕਰਣ ਏਸ ਹਿਸਾਬ ਵਿੱਚ ਖੁੰਝ ਗਿਆ ਹੋਇਆ ਹੈ। ਸ੍ਰੀਸਰਬਲੋਹ ਦੀ ਭਾਸ਼ਾ ਅਨੁਸਾਰ ਨੌਂ ਯੁਗਾਂ ਦੀ ਅਵਧਿ ਨੂੰ 'ਕਲਪ' ਕਿਹਾ ਹੋਇਆ ਹੈ। ਮੇਰਾ ਮਤਲਬ ਇਸ ਭਾਵ ਤੋਂ ਹੈ ਕਿ ਜਦੋਂ ਸੂਰਯ ਚੰਦ ਆਦਿ ਕੁਝ ਵੀ ਨਹੀਂ ਸੀ, ਛੱਤੀ ਯੁਗ ਦਾ ਹਿਸਾਬ ਓਦੋਂ ਵੀ ਸੀ। ਛੱਤੀ ਤੋਂ ਘੱਟ ਕੇ ਪੈਂਤੀ ਅਤੇ ਵਧ ਕੇ ਸੈਂਤੀ ਯੁਗ ਕਦੀ ਨਹੀਂ ਹੋਏ ਅਤੇ ਨਾ ਹੀ ਘਟ ਵਧ ਹੋ ਸਕਦੇ ਹਨ। 'ਛੱਤੀ ਜੁਗ' ਵੀ ਤਾਂ ਕਾਲ (ਸਮਯ) ਹੀ ਹੈ ਜਿਹੜਾ ਕਿ ਪਰਲਯ ਵਿੱਚ ਵੀ ਕਾਯਮ ਰਿਹਾ ਹੈ। ਪਰਲਯ ਵਿੱਚ ਕਾਯਮ ਰਹਿਣ ਵਾਲੀ ਹਸਤੀ ਨੂੰ ਹੀ 'ਪਰਮੇਸ਼੍ਵਰ' ਮੰਨਿਆ ਜਾਂਦਾ ਹੈ। ਇਹੋ ਜਿਹੀ ਸ੍ਰਿਸ਼ਟੀ ਕਈ ਵਾਰ ਉਪਜੀ ਅਤੇ ਕਈ ਵਾਰ ਬਿਨਸੀ ਹੈ, ਜਿਸਦਾ ਸੰਪੂਰਣ ਪਤਾ ਕਿਸੇ ਨੂੰ ਨਹੀਂ। ਜਿਸ ਕਾਲ ਵਿੱਚ ਕਈ ਵਿਸ਼ਨੂੰ, ਸ਼ਿਵ, ਬ੍ਰਹਮਾ ਆਦਿ ਹੋਏ, ਕਈ ਯੁਗ ਚੌਂਕੜੀਆਂ ਹੋਈਆਂ, ਕਈ ਸ੍ਰਿਸ਼ਟੀਆਂ ਹੋਈਆਂ ਤੇ ਬਿਨਸੀਆਂ—ਉਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਮਹਾਕਾਲ' ਅਕਾਲ, ਕਾਲ, ਸਰਬਲੋਹ, ਸਰਬਕਾਲ ਆਦਿਕ ਨਾਮਾਂ ਨਾਲ ਯਾਦ ਕੀਤਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਏਸੇ ਕਾਲ ਦੇ ਉਪਾਸਕ ਸਨ। ਯਥਾ :—

ਕਾਲ ਪਾਇ ਬ੍ਰਹਮਾ ਬਪੁ ਧਰਾ ॥ ਕਾਲ ਪਾਇ ਸ਼ਿਵ ਜੂ ਅਵਤਰਾ ॥
ਕਾਲ ਪਾਇ ਕਰ ਬਿਸ਼ਨੁ ਪ੍ਰਕਾਸ਼ਾ ॥ ਸਕਲ ਕਾਲ ਕਾ ਕਿਯਾ ਤਮਾਸ਼ਾ ॥ ੩੮੩ ॥
ਜਵਨ ਕਾਲ ਜੋਗੀ ਸ਼ਿਵ ਕੀਯੋ ॥ ਬੇਦਰਾਜ ਬ੍ਰਹਮਾ ਜੂ ਥੀਯੋ ॥
ਜਵਨ ਕਾਲ ਸਭ ਲੋਕ ਸਵਾਰਾ ॥ ਨਮਸਕਾਰ ਹੈ ਤਾਹਿ ਹਮਾਰਾ ॥੩੮੪॥

ਜਵਨ ਕਾਲ ਸਭ ਜਗਤ ਬਨਾਯੋ ।। ਦੇਵ ਦੈਤ ਜੱਛਨ ਉਪਜਾਯੋ ।।
ਆਦਿ ਅੰਤ ਏਕੈ ਅਵਤਾਰਾ ।। ਸੋਈ ਗੁਰੂ ਸਮੁਝਿਯੋ ਹਮਾਰਾ ।।੩੮੫।।
(ਤ੍ਰਿਯਾ ਚਰਿਤ੍ਰ ੪੦੫)

ਸਵੈਯਾ ।। ਜੇ ਨ ਮਿਟੇ ਬਿਕਟੇ ਭਟ ਕਾਹੂ ਸੋ, ਬਾਸਵ ਸੋਂ ਕਬਹੂ ਨ ਪਛੇਲੇ ।।
ਤੇ ਗਰਜੇ ਜਬਹੀ ਰਨਮੈਂ ਗਨਿ, ਭਾਜ ਚਲੇ ਬਿਨੁ ਆਪ ਅਕੇਲੇ ।।
ਤੇ ਕੁਪਿ 'ਕਾਲ' ਕਟੇ ਝਟ ਦੈ, ਕਦਲੀ ਬਨ ਜਯੋਂ ਧਰਨੀ ਪਰ ਮੇਲੇ ।।
ਸ੍ਰੋਨ ਰੰਗੀਨ ਭਏ ਭਟ, ਮਾਨਹੁ ਫਾਗੁਨਿ ਮੈਂ ਸਭ ਚਾਚਰ ਖੇਲੇ ।।੨੯ ।।
(ਤ੍ਰਿਯਾ ਚਰਿਤ੍ਰ ੧)

ਸਵੈਯਾ ।। ਮੁੰਡ ਕੀ ਮਾਲ, ਦਿਸਾਨ ਕੇ ਅੰਬਰ, ਬਾਮ ਕਰਯੋ ਗਰਿ ਮੈਂ ਅਸਿ ਭਾਰੋ ।।
ਲੋਚਨ ਲਾਲ ਕਰਾਲ ਦਿਪੈ ਦੋਊ, ਭਾਲ ਬਿਰਾਜਿਤ ਹੈ ਅਨਿਯਾਰੋ ।।
ਛੂਟਹਿ ਬਾਲ ਮਹਾਬਿਕਰਾਲ, ਬਿਸਾਲ ਲਸੈ ਰਦ ਪੰਤਿ ਉਜਯਾਰੋ ।
ਛਾਡਿਤ ਜ੍ਵਾਲ ਲਏ ਕਰਬਯਾਲ ਸੁ'ਕਾਲ'ਸਦਾ ਪ੍ਰਤਿਪਾਲ ਤਿਹਾਰੋ ।।੧੭।।
(ਤ੍ਰਿਯਾ ਚਰਿਤ੍ਰ ੧)

ਚੌਪਈ ।। ਮੈ ਨ ਗਨੇਸਹਿ ਪ੍ਰਿਥਮ ਮਨਾਊ ।। ਕਿਸ਼ਨੁ ਬਿਸ਼ਨੁ ਕਬਹੂ ਨਹਿਧਯਾਊ ।।
ਕਾਨਿ ਸੁਨੇ ਪਹਿਚਾਨ ਨ ਤਿਨ ਸੋ ।। ਲਿਵ ਲਗੀ ਮੋਰੀ ਪਗ ਇਨ ਸੋਂ।।੪੩੩
'ਮਹਾਕਾਲ' ਰਖਵਾਰ ਹਮਾਰੋ ।। 'ਮਹਾਲੋਹ' ਮੈ ਕਿੰਕਰ ਥਾਰੋ ।।
ਅਪਨਾ ਜਾਨ ਕਰੋ ਰਖਵਾਰ ।। ਬਾਹ ਗਹੇ ਕੀ ਲਾਜ ਬਿਚਾਰ ।।੪੩੪ ।।
(ਕ੍ਰਿਸ਼ਨਾਵਤਾਰ

ਚੌਪਈ ।। ਬ੍ਰਹਮਾ ਗਯੋ ਛੀਰਨਿਧਿ ਜਹਾਂ ।। 'ਕਾਲਪੁਰਖ' ਇਸਥਿਤ ਥੇ ਤਹਾਂ ।
ਕਹਯੋ ਬਿਸਨੁ ਕਹ ਨਿਕਟ ਬੁਲਾਈ ।। ਕਿਸਨਵਤਾਰ ਧਰੋ ਤੁਮ ਜਾਈ ।।੨।

ਦੋਹਰਾ ।। 'ਕਾਲਪੁਰਖ' ਕੇ ਬਚਨ ਤੇ, ਸੰਤਨ ਹੇਤ ਸਹਾਇ ।।
ਮਥੁਰਾਮੰਡਲ ਕੇ ਬਿਖੈ. ਜਨਮੁ ਧਰੈ ਹਰਿ ਰਾਇ ।।੩।।
(ਕ੍ਰਿਸ਼ਨਾਵਤਾਰ)

ਅੱਗੇ ਚਲ ਕੇ ਕਾਲ ਦੇ ਦੋ ਭੇਦ ਹੋ ਜਾਂਦੇ ਹਨ । (੧) ਉਹ ਕਾਲ ਜੋ ਨਿਰਸ੍ਵਰੂਪ (ਬ੍ਰਹਮ) ਹੋ ਕੇ ਮਹਾਪ੍ਰਲਯ ਵਿੱਚ ਮੌਜੂਦ ਰਿਹਾ ਹੈ । (੨) ਜਿਹੜਾ ਹਰ ਪਦਾਰਥਦੇ ਪੈਦਾਯਸ਼, ਪਾਲਣ ਅਤੇ ਨਾਸ਼ ਕਰਦਾ ਹੈ । ਨਿਰਾਵਯਵ ਸ੍ਵਰੂਪ ਤਾਂ ਪਿਛੇ ਦੱ ਆਏ ਹਾਂ । ਹੁਣ ਉਤਪਤਿ, ਪਾਲਨ ਤੇ ਸੰਹਾਰ ਰੂਪ ਕਾਲ ਵਰਣਨ ਕਰਦਾ ਹਾਂ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਕਾਲ ਨੂੰ 'ਕਾਲੀ, ਕਾਲਿਕਾ, ਚੰਡਿਕਾ, ਦੁਰਗਾ, ਭਵਾਨੀ, ਭਗਵਤੀ, ਮਹਾਲੋਹ, ਆਦਿਕ ਨਾਮਾਂ ਨਾਲ ਯਾਦ ਕੀਤਾ ਹੋਇਆ ਹੈ। ਸ੍ਰਿਸ਼ਟੀ ਨੂੰ ਵਿਚਾਰਦਿਆਂ ਪਤਾ ਲਗਦਾ ਹੈ ਕਿ 'ਪਾਣੀ. ਅਗਨਿ, ਧਰਤੀ, ਵਾਯੂ, ਮਹਤਤ੍ਵ, ਆਕਾਸ਼ ਯਾ ਅਹੰ ਕਿਸਤਰਾਂ ਉਪਜੇ ? ਇਹ ਪਤਾ ਕੋਈ ਸ਼ਾਸਤ੍ਰ, ਪੁਰਾਣ, ਵੇਦ, ਗੁਰੂਬਾਣੀ, ਕੁਰਾਨ, ਬਾਈਬਲ, ਤੌਰੇਤ, ਜ਼ਬੂਰ ਨਹੀਂ ਦੇਂਦਾ। ਪੰਜ ਤੱਤਾਂ ਬਾਦ ਸ੍ਰਿਸ਼ਟੀ ਰਚਨਾ ਦਾ ਪ੍ਰਕਰਣ ਤਾਂ ਸਾਰੀਆਂ ਪੁਸਤਕਾਂ ਵਿੱਚ ਹੈ, ਪਰ ਤੱਤਾਂ ਤੋਂ ਆਦਿ ਦੀ ਸੂਝ ਕਿਸੇ ਨੂੰ ਨਹੀਂ । ਬੀਜ ਤੇ ਬ੍ਰਿਛ ਦਾ ਵੀ ਏਹੋ ਝਗੜਾ ਹੈ। ਮਾਯਾ ਤੇ ਬ੍ਰਹਮ ਵਾਦ ਵੀ ਅਜੇ ਝਗੜਦਾ ਹੀ ਤੁਰਿਆ ਔਂਦਾ ਹੈ। ਵਿਵੇਕਾਵਿਵੇਕ, ਅਮੋਹ ਮੋਹ, ਅਸ਼ਾਂਤਿ ਸ਼ਾਂਤਿ, ਗਯਾਨ ਅਗਯਾਨ, ਜੀਵ ਈਸ, ਸਚ ਝੂਠ, ਆਦਿਕ ਪ੍ਰਕਰਣ—ਆਦਿ ਵਸਤੂ ਦਾ ਨਿਰਣਯ ਨਹੀਂ ਕਰ ਸਕਦੇ। 'ਬੀਜ' ਤੋਂ ਬਾਦ ਦਾ ਪ੍ਰਕਰਣ ਇਹ ਹੈ ਕਿ ਕਈ ਬੀਜ ਪ੍ਰਿਥਮੀ ਤੇ ਡਿੱਗੇ ਪਏ ਹੋਏ ਹੁਣ ਹਨ। ਪਰ ਉਹਨਾਂ ਦਾ ਬ੍ਰਿਛ (ਪੌਦਾ) ਕੋਈ ਨਹੀਂ। ਕਿਉਂਕਿ ਉਹ ਪਕ ਕੇ ਸੁਕ ਕੇ ਝੜ ਚੁੱਕੇ ਹਨ। ਨਾ ਹੀ ਉਹਨਾਂ ਦਾ ਕੋਈ ਪੌਦਾ ਰਿਹਾ ਹੈ ਅਤੇ ਨਾ ਹੀ ਕੋਈ ਤੁਖ ਆਦਿ ਸਾਥੀ ਅੰਗ ਰਹੇ ਹਨ। ਬਰਸਾਤ ਵਿੱਚ ਬਹੁਤੇ ਬੀਜ ਪ੍ਰਿਥਮੀ ਉਤੇ ਹਰੇ ਹੋ ਜਾਂਦੇ ਹਨ। ਪਰ ਕਈ ਓਦੋਂ ਵੀ ਹਰੇ ਨਹੀਂ ਹੁੰਦੇ, ਹਾਲਾਂ ਕਿ ਬਹੁਤਿਆਂ ਬੀਆਂ ਦੀ ਉਤਪਤਿ ਦਾ ਕਾਲ ਵਰਸ਼ਾ ਹੀ ਹੈ। ਉਹ ਬੀਜ ਵਰਸ਼ਾ ਤੋਂ ਬਾਦ ਯਾ ਪਹਿਲੋਂ ਪੌਂਦੇ ਬਣਦੇ ਹਨ। ਵਰਸ਼ਾ ਉਹਨਾਂ ਦੇ ਪੌਦੇ ਬਣਨ ਦਾ ਕਾਲ ਨਹੀਂ ਹੈ। ਜਦੋਂ ਉਹਨਾਂ ਦਾ ਕਾਲ ਔਂਦਾ ਹੈ, ਓਦੋਂ ਉਹ ਪੌਦਾ ਰੂਪ ਹੋ ਜਾਂਦੇ ਹਨ। ਜਿੰਨਾ ਕਾਲ ਉਹਨਾਂ ਨੇ ਪਲਣਾ ਹੈ ਉਹ ਪਲ੍ਹਦੇ ਹਨ। ਜਦੋਂ ਉਹਨਾਂ ਦਾ ਅੰਤ ਕਾਲ ਆ ਜਾਂਦਾ ਹੈ ਤਾਂ ਪੌਦੇ ਸੁਕ ਜਾਂਦੇ ਹਨ ਅਤੇ ਉਹ ਸਿੱਟਿਆਂ, ਡੋਡਿਆਂ ਅਥਵਾ ਬਾਲੀਆਂ 'ਚੋਂ ਨਿਕਲ ਕੇ ਡਿਗ ਪੌਂਦੇ ਹਨ। ਕੋਈ ਦੂਜੀ ਹਸਤੀ ਨ ਉਹਨਾਂ ਨੂੰ ਪੈਦਾ ਕਰਦੀ ਹੈ, ਨ ਪਾਲਦੀ ਹੈ ਤੇ ਨਾ ਮਾਰਦੀ ਹੈ। ਕਾਲ (ਸਮਯ) ਹੀ ਉਹਨਾਂ ਨੂੰ ਪੈਦਾ ਕਰਦਾ ਹੈ, ਕਾਲ (ਸਮਯ) ਹੀ ਪਾਲਦਾ ਅਤੇ ਕਾਲ (ਸਮਯ) ਹੀ ਨਾਸ਼ ਕਰਦਾ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੂਰਯ, ਚੰਦ, ਬ੍ਰਹਮਾ, ਵਿਸ਼ਨੂ, ਸ਼ਿਵ, ਇੰਦ੍ਰ ਅਤੇ ਵਰਣ ਆਦਿਕਾਂ ਦਾ ਕਰਤਾ ਵੀ ਕਾਲ ਹੀ ਮੰਨਿਆ ਹੈ। ਯਥਾ :—

ਦੋਹਰਾ ॥ 'ਕਾਲਪੁਰਖ' ਕੀ ਦੇਹਿ ਮੈ, ਕੋਟਿਕ ਬਿਸ਼ਨੁ ਮਹੇਸ਼ ॥
ਕੋਟ ਇੰਦ੍ਰ, ਬ੍ਰਹਮਾ ਕਿਤੇ, ਰਵਿ, ਸਸਿ ਕ੍ਰੂਰ ਜਲੇਸ਼ ॥੧॥

(ਮਧੁ ਕੈਟਭ ਬ੍ਰਧਹ ਚਤੁਰਦਸਮੋ ਅਵਤਾਰ)

ਸਵੈਯਾ ॥ ਕਾਲਹਿ ਪਾਇ ਭਯੋ ਬ੍ਰਹਮਾ, ਗਹਿ ਦੰਡ ਕਮੰਡਲ ਭੂਮਿ ਭ੍ਰਮਾਨਜੋ ॥
ਕਾਲਹਿ ਪਾਇ ਸਦਾਸ਼ਿਵ ਜੂ, ਸਭ ਦੇਸ਼ ਬਿਦੇਸ ਭਯਾ ਹਮ ਜਾਨਜੋ ॥
ਕਾਲਹਿ ਪਾਇ ਭਯੋ ਮਿਟ ਗਜੋ ਜਗ, ਜਾਹਿ ਤੇ ਤਾਹਿ ਸਭੋ ਪਹਿਚਾਨਜੋ ॥
ਬੇਦ ਕਤੇਬ ਕੇ ਭੇਦ ਸਭੈ ਤਜ, ਕੇਵਲ 'ਕਾਲ' ਕ੍ਰਿਪਾਨਿਧਿ ਮਾਨਜੋ ॥੨੩॥
(ਸਵੈਯੇ ੩੨)

ਕੇਵਲ 'ਕਾਲ' ਈ ਕਰਤਾਰ ।
ਆਦਿ ਅੰਤ ਅਨੰਤ ਮੂਰਤਿ ਗੜਨ ਭੰਜਨਹਾਰ ॥੧॥ X X
(ਸ਼ਬਦ ਹਜ਼ਾਰੇ ਪਾ: ੧੦)

ਜੈ ਜੈ ਰੂਪ ਅਰੇਖ ਅਪਾਰ ।
ਜਾਸ ਪਾਇ ਭ੍ਰਮਾਇ ਜਹਂ ਤਹਂ, ਭੀਖ ਕੋ ਸ਼ਿਵ ਦ੍ਵਾਰ ॥
ਜਾਸ ਪਾਇ ਲਗਜੋ ਨਿਸ਼ੇਸ਼ਹ ਕਾਰਮਾ ਤਨ ਏਕ ॥
ਦੇਵਤੇਸ਼ ਸਹੰਸ੍ਰ ਭੇ ਭਗ, ਜਾਸ ਪਾਇ ਅਨੇਕ ॥੮॥੮੨॥
ਕਿਸਨ ਰਾਮ ਭਏ ਕਿਤੇ, ਪੁਨਿ ਕਾਲ ਪਾਇ ਬਿਹਾਨ ॥
'ਕਾਲ' ਕੋ ਅਨਕਾਲ ਕੈ, ਅਕਲੰਕ-ਮੂਰਤਿ ਮਾਨ ॥
ਜਾਸ ਪਾਇ ਭਯੋ ਸਭੈ ਜਗ, ਜਾਸ ਪਾਇ ਬਿਲਾਨ ॥
ਤਾਹਿ ਤੈ ਅਬਿਚਾਰ ਜੜ, ਕਰਤਾਰ ਕਾਹਿ ਨ ਮਾਨ ? ॥੯॥੮੩॥
(ਪਾਰਸਨਾਥ)

ਸਵੈਯਾ ॥ ਕਾਲਹਿ ਪਾਇ ਭਯੋ ਭਗਵਾਨ, ਸੁ ਜਾਗਤ ਯਾ ਜਗ ਜਾ ਕੀ ਕਲਾ ਹੈ ॥
ਕਾਲਹਿ ਪਾਇ ਭਯੋ ਬ੍ਰਹਮਾ, ਸ਼ਿਵ ਕਾਲਹਿ ਪਾਇ ਭਯੋ ਜੁਗਿਯਾ ਹੈ ॥
ਕਾਲਹਿ ਪਾਇ ਸੁਰਾਸੁਰ, ਗੰਧ੍ਰਬ, ਜੱਛ, ਭੁਜੰਗ, ਦਿਸਾ, ਬਿਦਿਸਾ ਹੈ ॥
ਔਰ ਸੁਕਾਲ ਸਭੈ ਬਸਿ ਕਾਲ ਕੇ, ਏਕਹਿ 'ਕਾਲ' ਅਕਾਲ ਸਦਾ ਹੈ ॥੮੪॥
(ਬਚਿਤ੍ਰ ਨਾਟਕ ਅ੦ ੧)

ਚੌਪਈ ॥ ਜਬਿ ਜਬਿ ਹੋਤ ਅਰਿਸ਼ਿਟ ਅਪਾਰਾ ॥ ਤਬਿ ਤਬਿ ਦੇਹ ਧਰਤ ਅਵਤਾਰਾ ॥
ਕਾਲ 'ਸਬਨ' ਕੋ ਪੇਖ ਤਮਾਸਾ ॥ ਅੰਤਹ ਕਾਲ ਕਰਤ ਹੈ ਨਾਸਾ ॥੨॥

× ×ਕਾਲ ਸਬਨ ਕਾ ਕਰਤ ਪਸਾਰਾ ॥ ਅੰਤ ਕਾਲ ਸੋਇ ਖਾਪਨਹਾਰਾ ॥
ਆਪਨ ਰੂਪ ਅਨੰਤਨ ਧਰਹੀ ॥ ਆਪਹਿ ਮਧਯ ਲੀਨਿ ਪੁਨਿ ਕਰਹੀ ॥੩॥
(ਚੌਬੀਸ ਅਵਤਾਰ)

ਅੰਤ ਕਰਤ ਸਬ ਜਗ ਕੋ ਕਾਲਾ ॥ ਨਾਮ 'ਕਾਲ' ਤਾਂ ਤੇ ਜਗ ਡਾਲਾ ॥× ×
(ਚੌਬੀਸ ਅਵਤਾਰ)

ਬਰਸਨ (ਅੰਗ੍ਰੇਜ਼) ਪਾਣੀ, ਧਰਤੀ ਦੇ ਮੇਲ ਅਤੇ ਅਤੇ ਸੂਰਯ ਦੀ ਗਰਮੀ ਨਾਲ ਘਾਹ ਮੱਛਰ, ਮੇਂਡਕ, ਸਰਪ, ਕਿਰਲੇ, ਨਿਉਲੇ, ਗੋਹਾਂ, ਬਾਂਦਰ ਤੇ ਰਿੱਛ ਦੇ ਵਾਧੇ ਨੂੰ ਮਨੁਖ ਤਾਂ ਦੱਸਦਾ ਹੈ। ਪਰ ਪਾਣੀ, ਧਰਤੀ, ਸੂਰਯ, ਦੀ ਪੈਦਾਯਸ਼ ਕਿਵੇਂ ਹੋਈ ? ਨਹੀਂ ਦਸਦਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਭ ਦਾ ਕਰਤਾ, ਪਾਲਕ ਤੇ ਨਾਸ਼ਕ ਕਾਲ (ਸਮਯ ਟਾਇਮ) ਠਹਿਰਾਇਆ ਹੈ। ਜਿਸ ਵਿੱਚ ਕਰਨਾ, ਪਾਲਣਾ ਤੇ ਨਾਸ਼ ਕਰਨਾ (ਤਿੰਨੇ) ਗੁਣ ਹਨ—ਓਹ ਪਰਮੇਸ਼ੁਰ ਹੈ। ਪਰਮੇਸ਼ੁਰ ਨੂੰ ਕੋਈ ਕਰ, ਪਾਲ ਤੇ ਮਾਰ ਨਹੀਂ ਸਕਦਾ। ਜਿਸ ਨੂੰ ਕੋਈ ਕਰ, ਪਾਲ, ਮਾਰ, ਨਹੀਂ ਸਕਦਾ—ਉਹ ਅਕਾਲ ਮੂਰਤਿ ਹੈ। ਸੰਪ੍ਰਦਾਯ 'ਕਾਲ ਰਹਿਤ ਸ੍ਵਰੂਪ, (ਅ) ਅਕਾਲ ਵਿੱਚ (ਮੂ) ਮੋਗੀ (ਰਤਿ) ਪ੍ਰੀਤਿ ਹੈ, ਆਦਿ ਅਰਥ ਵੀ ਕਰਦੀ ਹੈ।

ਅਜੂਨੀ, ਸੰ. अयोनी ਅਯੋਨੀ,=(ਯੋਨੀ) ਭਗ (ਇਸਤ੍ਰੀ ਦਾ ਜਨਨ ਦ੍ਵਾਰ) ਤੋਂ ਬਿਨਾ ਹੈ। ਕੋਈ ਨ ਕੋਈ ਜਨਨ ਦ੍ਵਾਰ (ਭਗ) ਹਰ ਜੀਵ ਨੂੰ ਪੈਦਾ ਕਰਦਾ ਹੈ। ਇਹ ਸ੍ਵੇਦਜ ਆਦਿ ਖਾਣੀਆਂ ਵਿੱਚ ਵੀ ਆਦਿ ਉਤਪਤਿ ਤੋਂ ਦੂਜੀ ਥਾਂ ਲਾਗੂ ਹੋ ਜਾਂਦਾ ਹੈ। ਸਰਪਾਂ ਦੀ ਆਦਿ ਉਪਜ ਸ੍ਵੇਦ (ਪਸੀਨਾ) ਹੈ। ਪਰ ਬਾਦ ਵਿੱਚ 'ਭੋਗੀ' ਹੋ ਜਾਂਦੇ ਹਨ। ਭਗ ਦੇ ਸੇਵਨ (ਕਰਮ) ਦਾ ਨਾਮ ਭੋਗ ਹੈ। ਜੈਨ ਗ੍ਰੰਥ ਛੇ ਭਗਾਂ ਮੰਨਦੇ ਹਨ, ੧. ਯਸ਼, ੨. ਐਸ਼ਵਰਯ, ੩. ਵੈਰਾਗਜ, ੪. ਉਦਾਰਤਾ, ੫. ਲੱਛਮੀ ਅਤੇ ੬. ਗਜਾਨ। ਇਹਨਾਂ ਭਗਾਂ (ਗੁਣਾਂ) ਵਾਲੇ ਦਾ ਨਾਮ 'ਭਗਵਾਨ' ਕਹਿੰਦੇ ਹਨ। ਇਸ ਜੈਨ ਲੱਛਣ ਨੂੰ ਬਹੁਤਿਆਂ ਸਨਾਤਨਿ ਪੁਸਤਕਾਂ ਵਾਲਿਆਂ ਨੇ ਵੀ ਅਪਨਾਇਆ ਹੋਇਆ ਹੈ। ਉਹਨਾ ਹੀ ਪੁਸਤਕਾਂ 'ਚੋਂ ਲੈ ਕੇ ਭਾਈ ਸੰਤੋਖ ਸਿੰਘ ਜੀ ਨੇ ਵੀ ਲਿਖ ਦਿੱਤਾ ਹੈ। ਯਥਾ :—

ਈਸ੍ਵਰ ਕੇ ਖਟ ਗੁਣ ਕੋ ਜਾਨ ॥ ਜਾਂ ਤੇ ਕਹਿਯਤ ਹੈ 'ਭਗਵਾਂਨ' ।

ਜਸ. ਐਸ਼ਵਰਜ, ਵਿਰਾਗ, ਉਦਾਰ ॥ ਲਛਮੀ. ਗਜਾਨ ਸੁ ਪੂਰਣ ਧਾਰ ॥
(ਗੁ: ਪ੍ਰ: ਸੂ: )

ਯਸ਼ ਆਦਿ ਛੇ ਹੀ ਕਰਤਤ੍ਰ ਨਹੀਂ । ਸ੍ਰੀ ਗੁਰੂ ਜੀ ਦਾ ਭਾਵ ਹੈ ਕਿ ਉਹ ਇਹਨਾਂ ਤੋਂ ਵੀ ਬਿਨਾ ਹੈ । ਵੇਦ ਪੜਦਿਆਂ ਪਤਾ ਲਗਦਾ ਹੈ ਕਿ ਵੈਦਜ ਲੋਕ ਭਗ ਦੀ ਉਪਾਸਨਾ ਕਰਦੇ ਸਨ । ਇਸੇ ਉਪਾਸਨਾ ਦਾ ਪ੍ਰਤੀਕ 'ਕਾਮਖਜਾ' ਦਾ ਮੰਦਿਰ ਕਾਮ ਰੂਪ (ਆਸਾਮ) ਵਿੱਚ ਹੁਣ ਵੀ ਮੌਜਦ ਹੈ । ਜੋ ਗੋਹਾਟੀ ਤੋਂ ਦੋ ਮੀਲ ਪੱਛਮ ਵਲ ਬ੍ਰਹਮਪੁਤ੍ਰ ਨਦ ਦੇ ਕੰਢੇ ਤੇ ਨੀਲਾਚਲ ਪੁਰ ਵਿੱਚ ਵਾਕਿਅ ਹੈ । ਇਹ ਦੇਵੀ ਦਾ ਯੋਨੀਪੀਠ ਹੈ । ਇਸ ਵਿੱਚ ਸਤੀ ਦੀ ਯੋਨਿ (ਭਗ) ਦੀ ਪੂਜਾ ਹੁੰਦੀ ਹੈ, ਜਿਨਾਂ ਬਾਰੇ ਕਾਲਿਕਾ ਪੁਰਾਣ ਅਤੇ ਦੇਵੀ ਭਾਗਵਤ ਸ਼.੭ ਅ. ੩੦ ਵਿੱਚ ਕਥਾ ਹੈ ਕਿ ਦੱਛ ਪ੍ਰਜਾਪਤਿ ਦੀ ਪੁਤ੍ਰੀ, ਸ਼ਿਵ ਦੀ ਇਸਤ੍ਰੀ ਸਤੀ, ਆਪਣੇ ਪਿਤਾ ਦੇ ਯਗਜ ਵਿੱਚ ਪਤੀ ਦੀ ਨਿਰਾਦਰੀ ਨ ਸਹਾਰਦੀ ਹੋਈ ਯਗਜ ਕੁੰਡ ਵਿੱਚ ਗਿਰ ਕੇ ਪ੍ਰਾਣ ਤਯਾਗ ਗਈ ਤਾਂ ਸ਼ਿਵ ਨੇ ਆ ਕੇ ਦੱਛ ਦੇ ਯਗਜ ਨੂੰ ਵਿਧੁੰਸ਼ ਕਰ ਦਿੱਤਾ ਅਤੇ ਸਤੀ ਦੀ ਲਾਸ਼ ਹਵਨ ਕੁੰਡ ਤੋਂ ਕਢ ਕੇ ਮੋਢੇ ਤੇ ਰਖ ਕੇ ਲਗਾਤਾਰ ਰਾਤਿ ਦਿਣੇ ਤੁਰਿਆ ਫਿਰਨ ਲਗਾ । ਸਤੀ ਦੀ ਲਾਸ਼ ਸੜਿਹਾਣ ਮਾਰਨ ਲਗ ਪਈ ਅਤੇ ਸ਼ਿਵ ਜੀ ਨੂੰ ਮੋਹ ਵਸ਼ਿ ਆਪਣੇ ਕਰਮ ਤੋਂ ਚਯੁਤ ਹੋਇਆ ਵੇਖ ਕੇ ਭਗਵਾਨ ਵਿਸ਼ਨੂ ਨੇ ਸੁਦਰਸ਼ਣ ਚਕ੍ਰ ਨਾਲ ਲਾਸ਼ ਦੇ ਅੰਗ ਅੰਗ ਕਟ ਦਿੱਤੇ । ਜੋ ਅੱਡ ਅੱਡ ਟੁਕੜੇ ਹੋ ਗਏ । ਜਿੱਥੇ ਜਿੱਥੇ ਉਹ ਟੁਕੜੇ (ਅੰਗ) ਡਿੱਗੇ, ਉਹਨਾ ਉਹਨਾਂ ਨਾਮਾ ਨਾਲ ਹੀ ਉਹ ਦੇਵੀਪੀਠ ਪ੍ਰਸਿੱਧ ਹੋ ਗਏ, ਜੋ ਪਵਿਤ੍ਰ ਤੀਰਥ ਮੰਨੇ ਜਾਂਦੇ ਹਨ । ਜੀਭ ਦਾ ਸਥਾਨ ਜ੍ਵਾਲਾਮੁਖੀ, ਨੇਤ੍ਰਾਂ ਦਾ ਸਥਾਨ ਨੈਣਾ ਦੇਵੀ । ਤਾਲੂ ਦਾ ਹਿੰਗਲਾਜ । ਛਾਤੀ ਦਾ ਵੈਦਜਨਾਥ । ਧੁੰਨੀ ਦਾ ਵਿਰਜਾ ਛੇਤ੍ਰ । ਗੱਲ੍ਹਾਂ ਦਾ ਗੰਡਕੀ । ਗਿਟਿਆ ਦਾ ਕੁਰੂਛੇਤ੍ਰ । ਗਰਦਨ ਦਾ ਸ੍ਰੀਸ਼ੈਲ,ਕੇਸ਼ਾਂ ਦੇ ਜੂੜੇ ਦਾ ਵ੍ਰਿੰਦਾਵਨ । ਅੱਡੀਆਂ ਦਾ ਸ੍ਰੀ ਪਰਵਤ । ਢਿੱਡ ਦਾ ਪ੍ਰਭਾਸ ਅਤੇ ਭਗ ਦਾ ਕਾਮਖਜਾ ਸਥਾਨ ਹੈ, ਇਤਯਾਦਿ । ਤੰਤ੍ਰ ਚੂੜਾਮਣਿ ਵਿੱਚ ਇਹ ਦੇਵੀ (ਸ਼ਕਤੀ) ਪੀਠਾਂ ਦੀ ਗਿਣਤੀ ੫੧, ਦੇਵੀ ਗੀਤਾ ਵਿੱਚ ੭੨ ਅਤੇ ਦੇਵੀ ਭਾਗਵਤ ਵਿੱਚ ੧੦੮ ਹੈ । ਇਹਨਾ ਵਿੱਚ ਹੀ ਕਾਮਖਜਾ ਦਾ ਮੰਦਿਰ ਹੈ । ਇਹ ਮੰਦਿਰ ਸਤਹ ਜ਼ਮੀਨ ਤੋਂ (ਪੁਰੀ ਜਗਨਨਾਥ ਵਾਂਗੂ) ਨੀਵਾਂ ਹੈ । ਪੱਥਰ ਦੀ ਭਗ (ਯੋਨੀ) ਹੈ । ਇਸ ਵਿੱਚ ਲਾਲ ਰੰਗ ਦਾ ਪਾਣੀ ਭਰਿਆ ਜਾਂਦਾ ਹੈ, ਇਸ ਨੂੰ ਸਤੀ

ਦੀ ਰਿਤੁ (ਭਗ ਦਾ ਖੂਨ) ਸਮਝਿਆ ਜਾਂਦਾ ਹੈ, ਦੇਵੀ ਦੇ ਪੁਜਾਰੀ ਏਸੇ ਦਾ ਚਰਨਾ-ਮ੍ਰਿਤ ਦੇਂਦੇ ਹਨ ਅਤੇ ਏਸੇ ਦਾ ਤਿਲਕ ਕਰਦੇ ਹਨ। ਸ੍ਰੀ ਗੁਰੂ ਨਾਨਕ ਜੀ ਦਾ ਭਾਵ ਹੈ ਕਿ ਉਹ (ਅਯੋਨੀ) ਦੇਵੀ ਦੇ ਯੋਨੀ ਆਦਿ ਪੀਠਾਂ ਵਾਲਾ ਵੀ ਨਹੀਂ। ਕਿਤੇ ਏਸ ਭ੍ਰਮ ਜਾਲ ਵਿੱਚ ਹੀ ਨ ਪੈ ਜਾਣਾ ਕਿ ਉਹ ਯੋਨੀ--ਪੀਠ ਆਦਿ ਸਥਾਨਾ ਵਾਲਾ (ਸਤੀ ਰੂਪ) ਹੈ। ਉਹ ਅਯੋਨੀ ਹੈ।

ਜੋਨਿ ਜਗਤ ਮੈ ਕਬਹੂੰ ਨ ਆਯਾ॥ਯਾ ਤੇ ਸਭੌ 'ਅਜੋਨਿ' ਬਤਾਯਾ ॥੧੩॥ X X

(ਚੌਬੀਸ ਅਵਤਾਰ)

**ਸੈਭੰ**, ਸ਼ਬਦ ਗੁਰੁਬਾਣੀ ਵਿੱਚ ਮੂਲ ਮੰਤ੍ਰ ਤੋਂ ਬਿਨਾ ਕਿਤੇ ਨਹੀਂ ਆਇਆ। ਇਸ ਨੂੰ ਆਮ ਸੰਪ੍ਰਦਾਈ ਮਹਾਪੁਰਖ 'ਸੈ=ਹੈ, ਭੰ=ਪ੍ਰਕਾਸ਼ ਰੂਪ' ਅਰਥ ਵਿੱਚ ਲੈਂਦੇ ਹਨ, ਵੇਖੋ—ਟੀਕਾ ਫਰੀਦ ਕੋਟ। ਜਿੱਥੇ ਜਿੱਥੇ ਗੁਰੁਬਾਣੀ ਵਿੱਚ ਮੂਲ ਮੰਤਰ ਦਾ ਟੀਕਾ ਰੂਪ ਪਾਠ ਆਯਾ ਹੈ-ਓਥੇ ਓਥੇ 'ਸੰਭਵ' ਆਦਿਕ ਸ਼ਬਦ ਆਏ ਹਨ, 'ਸੈਭੰ' ਕਿਤੇ ਨਹੀਂ। ਯਥਾ :—

ਅਕਾਲਮੂਰਤਿ ਅਜੂਨੀ 'ਸੰਭਉ' ਕਲਿ ਅੰਧਕਾਰ ਦੀਪਾਈ ॥੧੮॥

(ਰਾਮਕਲੀ ਅ. ਮ. ਪ. ਸਫਾ ੯੧੬)

ਦੂਖ ਭੰਜਨ ਨਿਧਾਨ ਅਮੋਲੇ ॥ ਨਿਰਭਉ ਨਿਰਵੈਰ ਅਥਾਹ ਅਤੋਲੇ ॥
ਅਕਾਲਮੂਰਤਿ ਅਜੂਨੀ 'ਸੰਭੌ', ਮਨ ਸਿਮਰਤ ਠੰਢਾ ਥੀਵਾਂ ਜੀਉ ॥੨॥

(ਮਾਝ ਮ. ੫ ਸਫਾ ੯੯)

ਪਾਰਬ੍ਰਹਮ ਅਜੋਨੀ 'ਸੰਭਉ' ਸਰਬ ਥਾਨ ਘਟ ਬੀਠਾ ॥
ਭਇਓ ਪਰਾਪਤਿ ਅੰਮ੍ਰਿਤ ਨਾਮਾ, ਬਲਿ ਬਲਿ ਪ੍ਰਭ ਚਰਣੀਠਾ ॥੧॥

(ਸਾਰੰਗ ਮ. ੫ ਸਫਾ ੧੨੧੨)

ਜਪਿ ਮਨ ਨਿਰਭਉ ॥ ਸਤਿ ਸਤਿ ਸਦਾ ਸਤਿ॥ ਨਿਰਵੈਰੁ ਅਕਾਲਮੂਰਤਿ ਆਜੂਨੀ 'ਸੰਭਉ' ॥ ਮੇਰੇ ਮਨ ਅਨਦਿਨੁ ਧਿਆਇ ਨਿਰੰਕਾਰ ਨਿਰਾਹਾਰੀ ॥੧॥

(ਸਾਰੰਗ ਮ. ੪, ਸਫਾ ੧੨੧੦)

'ਆਜੂਨੀ ਸੰਭਵਿਅਉ' ਸੁ ਜਸੁ ਕਲ੍ਯ੍ਯ ਕਵੀਅਣਿ ਬਖਾਣਿਅਉ ॥

(ਸਵਈਏ ਮ: ੫ ਸਫਾ ੧੪੦੭)

ਸਦ ਜੀਵਣੁ ਅਰਜੁਨੁ ਅਮੋਲੁ 'ਆਜੋਨੀ ਸੰਭਉ'॥
(ਸਵਈਏ ਮ: ੫ ਸਫਾ ੧੪੦੭)

'ਆਜੋਨੀ ਸੰਭਵਿਅਉ' ਜਗਤੁ ਗੁਰ ਬਚਨਿ ਤਰਾਯਉ ॥
(ਸਵਈਏ ਮ: ੪, ਸਫਾ ੧੩੯੭)

ਇਹਨਾਂ ਬਾਣੀ ਦਿਆਂ ਪਾਠਾਂ ਤੋਂ ਪ੍ਰਤੀਤਿ ਹੁੰਦਾ ਹੈ ਕਿ 'ਸੈਭੰ' ਰੂਪ ਵਿਗੜਿਆ ਹੋਇਆ ਹੈ। ਇਸ ਦਾ ਅਸਲ ਰੂਪ 'ਸੰਭਵ' ਹੈ। ਕਿਸ ਲਿਖਾਰੀ ਤੋਂ ਵਿਗੜਿਆ ਅਤੇ ਕਿਸ ਵੇਲੇ ਵਿਗੜਿਆ ? ਇਹ ਪ੍ਰਸ਼ਨ ਅੱਡਰੇ ਹਨ। ਮੂਲ ਮੰਤਰ ਤੋਂ ਬਿਨਾ ਸੰਪੂਰਣ ਬਾਣੀ ਵਿੱਚ 'ਸੰਭਉ, ਸੰਭੋ ਤੇ ਸੰਭਵ' ਹੀ ਰੂਪ ਹਨ। ਸ੍ਰ. ਬ. ਕਾਨ੍ਹ ਸਿੰਘ ਜੀ ਨਾਭਾ ਨੇ 'ਸੈਭੰ' ਨੂੰ 'ਸ੍ਵਯੰਭਵ' ਵੀ ਮਹਾਨ ਕੋਸ਼ ਵਿੱਚ ਮੰਨਿਆ ਹੈ। ਇਹਨਾਂ ਸਾਰਿਆਂ ਪ੍ਰਮਾਣਾਂ ਤੋਂ ਸ੍ਵਾਮੀ ਦਯਾਨੰਦ ਸਰਸ੍ਵਤੀ ਦਾ ਸਤਯਾਰਥ ਪ੍ਰਕਾਸ਼ ਵਿੱਚ ਲਿਖਿਆ ਪ੍ਰਕਰਣ ਸਿੱਧ ਹੋ ਜਾਂਦਾ ਹੈ। ਜਿਹੜੇ ਪੁਰੁਸ਼ ਸ੍ਰੀ ਗੁਰੂ ਨਾਨਕ ਦੇਵ ਜੀ ਰਚਿਤ ਇਹਨਾਂ ਰੂਪਾਂ ਨੂੰ ਮੰਨਦੇ ਹਨ—ਓਹੋ ਪੁਰੁਸ਼ ਸ੍ਰੀ ਗੁਰੂ ਨਾਨਕ ਜੀ ਨੂੰ ਅਨਪੜ੍ਹ ਸਿੱਧ ਕਰਦੇ ਹਨ। ਇਕ ਪਾਸੇ ਤਾਂ ਜਨਤਾ ਇਹ ਜ਼ੋਰ ਪੌਂਦੀ ਰਹੀ ਹੈ ਕਿ ਸਤਯਾਰਥ ਪ੍ਰਕਾਸ਼ ਦਾ ਚੌਦਵਾਂ ਉਲਾਸ ਕਢ ਦਿੱਤਾ ਜਾਵੇ। ਦੂਜੇ ਪਾਸੇ ਕਹਿੰਦੀ ਹੈ ਕਿ ਇਹੋ ਰੂਪ ਸ੍ਰੀ ਸਤਿਗੁਰਾਂ ਦੇ ਰਚੇ ਹੋਏ ਹਨ। ਇਹਨਾਂ 'ਚੋਂ ਸਹੀ ਕਿਹੜਾ ਰਾਹ ਹੈ ? ਇਹ ਨਿਰਪੱਖ ਵਿਦ੍ਵਾਨ ਹੀ ਦੱਸ ਸਕਣਗੇ। ਜਿਨਾਂ ਨੇ ਪੰਥਾਂ ਦੇ ਪੱਖ ਅਖਤਯਾਰ ਕੀਤੇ ਹੋਏ ਹਨ—ਉਹਨਾਂ ਕੀ ਦੱਸਣਾ ਹੈ ?

ਪਿਛਲੇ ਸਾਰੇ ਪ੍ਰਕਰਣ ਤੋਂ ਸ਼ਬਦ ਸਿੱਧੀ 'ਆਜੂਨੀ ਸੈਭੰ' ਇਕ ਸ਼ਬਦ ਦੀ ਹੁੰਦੀ ਹੈ, ਇਸ ਦਾ ਅਰਥ 'ਯੋਨੀ ਤੋਂ ਬਿਨਾ (ਸੰਭਵ) ਉਪਜਿਆ' ਹੈ। ਜੇ ਅਯੋਨੀ ਅਤੇ ਸ੍ਵਯੰਭਵ ਵੀ ਮੰਨਿ ਲਿਆ ਜਾਵੇ ਤਾਂ ਕੋਈ ਲੱਖਛ ਵਿੱਚ ਤਾਂ ਫਰਕ ਨਹੀਂ ਪੈਂਦਾ। ਸਿਰਫ ਵ੍ਯੁਤਪਤੀ ਵਿੱਚ ਫਰਕ ਪੈ ਜਾਂਦਾ ਹੈ—ਉਸ ਅਨੁਸਾਰ ਇਸ ਦਾ ਅਰਥ 'ਯੋਨੀਆਂ ਰਹਿਤ ਅਤੇ ਆਪਣੇ ਆਪ ਉਪਜਿਆ ਹੋਇਆ' ਬਣਦਾ ਹੈ।

**ਗੁਰ ਪ੍ਰਸਾਦਿ** (ਗੁਰੂ ਕ੍ਰਿਪਾ ਨਾਲ), ਬ੍ਰਹਮ ਦੇ ਪ੍ਰਤਿਪਾਦਿਤ ਗ੍ਰੰਥਾਂ ਵਿੱਚ ਗੁਰੂ ਨੂੰ ਅਤਿ ਸਹਾਯਕ ਮੰਨਿਆ ਗਿਆ ਹੈ। ਮਲ, ਵਿਛੇਪ ਤੇ ਆਵਰਣ ਐਹੋ ਜਹੇ ਦੋਸ਼ ਹਨ, ਜੋ ਮਨੁੱਖ ਨਾਲ ਲੈ ਕੇ ਜਨਮਿਆ ਹੋਇਆ ਹੈ ਅਥਵਾ ਜਨਮ

ਸਮਯ ਵਿੱਚ ਹੀ ਮਨੁੱਖ ਨੂੰ ਆਪਣੇ ਮਾਤਾ ਪਿਤਾ ਤੋਂ ਮਿਲੇ ਹੋਏ ਹਨ, ਯਤਨ ਕਰਨ ਦੇ ਬਾਵਜੂਦ ਵੀ ਕੋਈ ਨ ਕੋਈ ਅੰਸ਼ ਬਾਕੀ ਰਹਿ ਹੀ ਜਾਂਦੀ ਹੈ। ਗੁਰੁਸੇਵਾ ਤੋਂ ਮਲ, ਉਪਾਸਨਾ ਤੋਂ ਵਿਛੇਪ ਅਤੇ ਗਯਾਨ ਤੋਂ ਆਵਰਣ ਦਾ ਨਾਸ਼ ਵੇਦਾਂਤ ਪ੍ਰਕ੍ਰਿਯਾ ਦਿਆਂ ਗ੍ਰੰਥਾਂ ਵਿੱਚ ਸ੍ਵੀਕਾਰ ਕੀਤਾ ਹੋਇਆ ਹੈ। ਮਲ ਨੂੰ ਨਾਸ਼ ਕਰਨ ਵਾਲੀ ਗੁਰੂ ਸੇਵਾ ਹੈ। ਕੀ ਮੌਜੂਦਾ ਗੁਰੂਆਂ ਦੀ ਸੇਵਾ ਹੈ? ਕੀ ਗੁਰਦ੍ਵਾਰਿਆਂ, ਮੰਦਿਰਾਂ ਯਾ ਮਸਜਿਦਾਂ ਦੀ ਸੇਵਾ ਮਲ ਹਰਨ ਵਾਲੀ ਹੈ? ਕੀ ਪਬਲਕ ਨੂੰ ਪਾਣੀ ਪਿਓਣ, ਰੋਟੀ ਖੁਔਣ ਆਦਿ ਸੇਵਾ ਮਲ ਹਰਦੀ ਹੈ? ਕੀ ਮੰਗਤਿਆਂ ਨੂੰ ਯਾ ਸਾਧੂ ਫੁਕਰਾਤ ਨੂੰ ਕਪੜਾ ਕੰਬਲ ਆਦਿ ਸੇਵਾ ਮੱਲ ਦੀ ਨਾਸ਼ਕ ਹੈ? ਕੀ ਰਾਗੀਆਂ ਦੀ ਪੈਸਾ ਰੁਪਿਆ ਆਦਿ ਨਾਲ ਕੀਤੀ ਸੇਵਾ ਮਲ ਵਿਨਾਸ਼ਿਕ ਹੈ? ਕੀ ਗਯਾਨੀਆਂ ਪ੍ਰਚਾਰਿਕਾਂ ਦੀ ਸੇਵਾ ਮਲ ਨਾਸ਼ ਕਰਦੀ ਹੈ? ਇਹ ਸਾਰੇ ਭਾਵੇਂ ਸਿੱਖਾਂ ਤੋਂ ਡਰਦੇ ਬਾਹਰੋਂ ਗੁਰੂ ਨ ਕਹੋਣ, ਪਰ ਅੰਦਰੋਂ ਅੰਦਰ ਗੁਰੂ ਬਣੇ ਬੈਠੇ ਹਨ, ਲੋਕੀ ਜਿੱਥੇ ਉਗਰਾਹੀ ਕਰਨ ਜਾਂਦੇ ਹਨ, ਢੋਂਗ 'ਗੁਰੁਸੇਵਾ' ਦਾ ਹੀ ਰਚਦੇ ਹਨ, ਪੁੱਛ ਤਾਂ ਤੁਕਾਂ ਸੁਣਾ ਦੇਂਦੇ ਹਨ :—

'ਬਾਣੀ ਗੁਰੂ ਗੁਰੂ ਹੈ ਬਾਣੀ' ਕੀ ਬਾਣੀ ਕਿਸੇ ਕੜਾਹ ਆਦਿ ਪਦਾਰਥਾਂ ਦੀ ਭੁੱਖੀ ਹੈ? ਕੀ ਬਾਣੀ ਨੂੰ ਰੇਸ਼ਮੀ ਰਜਾਈਆਂ ਅਤੇ ਸੰਗਮਰਮਰ ਦੇ ਪਲੰਘਾਂ ਤੋਂ ਬਿਨਾਂ ਨੀਂਦ ਨਹੀਂ ਔਂਦੀ? ਕੀ ਬਾਣੀ ਸੌਂਦੀ ਅਤੇ ਜਾਗਦੀ ਹੈ? ਕੀ ਬਾਣੀ ਵੀ (ਮੂਰਤੀਆਂ ਵਾਂਗੂ) ਭੋਗ ਲੈਂਦੀ ਹੈ? ਢੋਂਗੀ ਗੁਰੁਸੇਵਾ ਮਲ ਨੂੰ ਨਾਸ਼ ਨਹੀਂ ਕਰ ਸਕਦੀ। 'ਗੁਰ ਪ੍ਰਸਾਦਿ' ਸ਼ਬਦ ਵਿੱਚ ਤਿੰਨ ਹਿੱਸੇ ਹਨ। ਗੁਰੂ (ਸਿੱਖ), ਸੇਵਾ ਅਤੇ ਪ੍ਰਸਾਦਿ, ਸਿੱਖ ਦਾ ਸੇਵਾ ਕਰਮ ਹੈ–ਗੁਰੂ ਦਾ ਕ੍ਰਿਪਾ ਧਰਮ ਹੈ, ਜਿਹੜੇ ਗੁਰੂ ਨਹੀਂ ਮੰਨਦੇ ਉਹ ਸੇਵਾ ਕਰਮ ਨਹੀਂ ਕਰ ਸਕਦੇ। ਜਿਹੜੇ ਗੁਰੂ ਸੇਵਾ ਨਹੀਂ ਕਰ ਸਕਦੇ ਉਹ ਕ੍ਰਿਪਾ ਦੇ ਪਾਤ੍ਰ ਨਹੀਂ ਬਣ ਸਕਦੇ, ਜਿਹੜੇ ਕ੍ਰਿਪਾ ਪਾਤ੍ਰ ਨਹੀਂ—ਉਹਨਾਂ ਦਾ ਮਲ ਦੋਸ਼ ਹੀ ਦੂਰ ਨਹੀਂ ਹੋਇਆ। ਵਿਛੇਪ ਤੇ ਆਵਰਣ ਤਾਂ ਅਜੇ ਦੂਰ ਹਨ। ਬ੍ਰਹਮ ਗਯਾਨ ਵਿੱਚ ਗੁਰੂ ਦੀ ਕ੍ਰਿਪਾ ਦਾ ਅਹਿਮ ਪਾਰਟ ਹੈ।

ਐਥੇ ਆ ਕੇ ਲੋਕ ਗੁਰੂ ਬਾਣੀ ਦੇ ਵਿਰੋਧੀ ਹੋ ਜਾਂਦੇ ਹਨ ਤਾਂ ਇਹਨਾਂ ਪੰਕਤੀਆਂ ਅਥਵਾ ਭਾਈ ਸੰਤੋਖ ਸਿੰਘ ਜੀ ਨੇ ਜੋ ਪੰਜਵੀਂ ਤੇ ਛੇਵੀਂ ਪਉੜੀ ਵਿੱਚ ਗੁਰੂ ਉਸਤਤਿ ਮੰਨੀ ਹੈ ਤਾਂ ਉਸ ਦਾ ਕੀ ਅਰਥ ਹੈ? ਯਥਾ :—

ਗੁਰਮੁਖਿ ਨਾਦੰ, ਗੁਰਮੁਖਿ ਵੇਦੰ, ਗੁਰਮੁਖਿ ਰਹਿਆ ਸਮਾਈ ॥
ਗੁਰੁ ਈਸਰੁ, ਗੁਰੁ ਗੋਰਖੁ, ਬਰਮਾ, ਗੁਰੁ ਪਾਰਬਤੀ ਮਾਈ ॥
ਜੇ ਹਉ ਜਾਣਾ ਆਖਾ ਨਾਹੀ, ਕਹਣਾ ਕਥਨੁ ਨ ਜਾਈ ॥
ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨ ਜਾਈ ॥੫॥

(ਜਪੁ ਸਫਾ ੨)

ਮਤਿ ਵਿਚਿ ਰਤਨ ਜਵਾਹਰ ਮਾਣਿਕ, ਜੇ ਇਕ ਗੁਰ ਕੀ ਸਿਖ ਸੁਣੀ ॥

(ਜਪੁ ਸਫਾ ੨)

ਜਿਸੁ ਸਤਗੁਰੁ ਪੁਰਖੁ ਨ ਭੇਟਿਓ, ਸੁ ਭਉਜਲਿ ਪਚੈ ਪਚਾਇ ॥
ਇਹੁ ਮਾਣਕੁ ਜੀਉ ਨਿਰਮੋਲੁ ਹੈ, ਇਉ ਕਉਡੀ ਬਦਲੈ ਜਾਇ ॥੩॥
ਜਿੰਨਾ ਸਤਗੁਰੁ ਰਸਿ ਮਿਲੈ, ਸੇ ਪੂਰੇ ਪੁਰਖ ਸੁਜਾਣ"
ਗੁਰਮਿਲਿ ਭਉਜਲੁ ਲੰਘੀਐ, ਦਰਗਹ ਪਤਿ ਪਰਵਾਣੁ ॥

(ਸ੍ਰੀ ਰਾਗ ਮ : ੧, ਸਫਾ ੨੨)

ਜੇ ਮੂਲਮੰਤ੍ਰ ਸ਼੍ਰੀ ਗੁਰੂ ਨਾਨਕ ਜੀ ਨੂੰ ਪਰਮੇਸ਼੍ਵਰ ਨੇ ਦਿੱਤਾ ਹੈ–ਮੰਨ ਲਿਆ ਜਾਵੇ ਤਾਂ ਪਰਮੇਸ਼੍ਵਰ ਵੀ ਗੁਰੂ ਦੀ ਕ੍ਰਿਪਾ ਦਾ ਲੋੜਵੰਦ ਸਾਬਤ ਹੋ ਗਿਆ—ਇਹ ਫਜ਼ੂਲ ਝਗੜੇ ਮਜ਼ਹਬਾਂ ਵਾਲਿਆਂ ਦੇ ਪਾਏ ਹੋਏ ਹਨ। ਇਹਨਾਂ ਵਿੱਚ ਪਿਆਂ ਈਰਖਾ ਦੀ ਅੱਗ ਹੀ ਭੜਕਦੀ ਹੈ। ਇਹ ਗੁਰਬਾਣੀ ਤੋਂ ਬੇਮੁਖ ਹਨ। ਗੁਰਬਾਣੀ–ਗੁਰੂ ਕ੍ਰਿਪਾ ਦੀ ਕਾਇਲ ਹੈ।

ਸੰਪ੍ਰਦਾਈ ਮਹਾਪੁਰਖ, "੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ-ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ" ਤਕ ਹੋਰ ਅਰਥ ਇਓਂ ਵੀ ਕਰਦੇ ਹਨ। (ੳ) ੧ਓ ਦੇ ਸੱਤ ਨਾਮ ਹਨ, (ਉਹ ਕਿਹੜੇ ਕਿਹੜੇ ? ਉਤ੍ਰ) ੧. ਕਰਤਾ, ੨. ਪੁਰਖ, ੩. ਨਿਰਭਉ, ੪. ਨਿਰਵੈਰੁ, ੫. ਅਕਾਲ ਮੂਰਤਿ, ੬. ਅਜੂਨੀ, ੭. ਸੈਭੇ, (ਪ੍ਰਸ਼ਨ :—ਉਹ ਮਿਲਦਾ ਕਿਸ ਤਰ੍ਹਾਂ ਹੈ ?) ਉਤ੍ਰ :—ਗੁਰੂ ਦੀ ਕ੍ਰਿਪਾ ਨਾਲ।

(ਅ) ਪ੍ਰਸ਼ਨ–ਵੇਦ ਵਿੱਚ ਦਸ ਨਾਮੀ ਮੰਤ੍ਰ ਹਨ ? ਉੱਤ੍ਰ–ਇਸ ਮੰਤ੍ਰ ਵਿੱਚ ਦਸ ਨਾਮ ਵੀ ਹਨ । ੧.ਓ, ੨. ਸਤਿ, ੩. ਨਾਮੁ, ੪. ਕਰਤਾ, ੫. ਪੁਰਖੁ, ੬. ਨਿਰਭਉ, ੭. ਨਿਰਵੈਰੁ, ੮. ਅਕਾਲ ਮੂਰਤਿ, ੯. ਅਜੂਨੀ, ੧੦. ਸੈਭੰ, ਮਿਲਦਾ ਗੁਰੂ ਦੀ ਕ੍ਰਿਪਾ ਨਾਲ ਹੀ ਹੈ।

(ੲ) ਪ੍ਰਸ਼ਨ—ਵੇਦ ਵਿੱਚ ਸਿਮਰਣ ਮੰਤ੍ਰ ਸ਼ੋਲਾਂ ਨਾਮਾਂ ਦੇ ਵੀ ਹਨ ? ਉਤ੍ਰ—ਇਸ ਮੰਤ੍ਰ ਵਿੱਚ ਸੋਲਾਂ ਨਾਮ ਵੀ ਬਣ ਜਾਂਦੇ ਹਨ, ਯਥਾ—੧. ੧ (ਇੱਕ), "(੨) (ਓ) ੨. ਅਕਾਰ (ਵਿਸ਼ਨੂ) ੩. ਉਕਾਰ (ਬ੍ਰਹਮਾ) ੪. ਮਕਾਰ (ਸ਼ਿਵ)". ੫. ਸਤਿ, ੬. ਨਾਮੁ, ੭. ਕਰਤਾ, ੮. ਪੁਰਖੁ, ੯. ਨਿਰਭਉ, ੧੦. ਨਿਰਵੈਰੁ, ੧੧. ਅਕਾਲ, ੧੨. ਅਮੂਰਤਿ, ੧੩. ਅਜੂਨੀ, ੧੪. ਸੈਭੰ, ੧੫. ਗੁਰ (ਵੱਡਾ), ੧੬. (ਪ੍ਰਸਾਦਿ) ਪ੍ਰਸੰਨ ਚਿਤ ।

(ਸ) ਵੇਦ ਵਿੱਚ 'ਓ' ਦੇ ਦਸ ਨਾਮ ਹਨ । ਇਹ ਭਾਈ ਸੰਤੋਖ ਸਿੰਘ ਜੀ ਨੇ ਗਰਕਗੰਜਨੀ, ਵਿੱਚ ਲਿਖੇ ਹਨ (ਹੰਸ. ਤੁਰੀਯ. ਪ੍ਰਣਵ ਆਦਿ)

(ਹ) 'ਓਅੰ' ਦੇ ਸੋਲਾਂ ਨਾਮ ਸਿੱਧਾਂਤ ਨਾਮੀ ਪੁਸਤਕ ਮਹਾਤਮਾ ਮੂਲ ਰਾਜ ਗਰੀਬ ਦਾਸੀਏ ਰਚਿਤ ਵਿੱਚ ਹਨ।

(ਕ) 'ਓ' ਅਮਾਤ੍ਰਿਕ ਹੈ (ਖ) 'ਓ=ਓ×ਮ੍' ਦ੍ਵਿਮਾਤ੍ਰਿਕ ਹੈ । (ਗ) 'ਓਅੰ =ਅ.ਓ.ਮ' ਤ੍ਰਿਮਾਤ੍ਰਿਕ ਹੈ । (ਘ) ਓ=ਅ.ਓ.ਮ. ਅਰਧ ਚੰਦ੍ਰਿਕਾ ( ੱ ) ਸਾਢੇ ਤਿੰਨ ਮਾਤ੍ਰਿਕ ਹੈ । (ਙ) ਓ=ਅ.ਓ.ਮ,× ˙ ਚਾਰ ਮਾਤ੍ਰਿਕ ਹੈ । (ਚ) ਓ= ਅ.ਓ.ਮ, ˘, . ਸਾਢੇ ਚਾਰ ਮਾਤ੍ਰਿਕ ਹੈ—ਇਹ ਯਾਗਜਵਲਕਯ ਜੀ ਦਾ ਮੱਤ ਹੈ (ਵੇਖੋ ਯਾਗਜਵਲਕਯ ਸੰਹਿਤਾ ਅਤੇ ਸ਼ੁਕਲ ਯਜੁਰਵੇਦ ਸੰਹਿਤਾ) (ਛ) ਵਯਾਕਰਣ 'ਓ' ਨੂੰ 'ਅਵ੍' ਧਾਤੁ ਤੋਂ ਬਣਿਆ ਮੰਨਦਾ ਹੈ 'ਅਵ੍' ਦੇ ਅੰਤ 'ਮਨ੍' ਪ੍ਰਤਯਯ ਔਣ ਤੋਂ 'ਓਅੰ' ਬਣਦਾ ਹੈ । 'ਅਵ' ਧਾਤੁ, ਦੇ ਅਰਥ ਹਨ 'ਰਖ੍ਯਾ' ਕਰਨਾ । (ਜ) ਤ੍ਰਿਪਤ ਹੋਣਾ, (ਝ) ਫੈਲਣਾ, ਵਿਸਤਾਰ ਸਹਿਤ ਹੋਣਾ । (ਞ) (ਅਵਜਯ) ਹਾਂ, ਮੰਨ ਲੈਣਾ, (ਟ) ਸਤ੍ਯ, ਠੀਕ, (ਠ) ਯਕੀਨਨ, (ਡ) ਯਥਾਰਥ, ਸਹੀ । (ਢ) ਪਿੰਗਲ ਅਨੁਸਾਰ ਗਣਾਗਣ ਵਿਚਾਰ ਅਤੇ ਗੁਰੁਬਾਣੀ ਦੇ ਉਪਰੋਕਤ ਰੂਪ ਨਾਲ (੧) ਅੰਗ

ਨਹੀਂ ਗਿਣਿਆ ਜਾਂਦਾ। 'ੳ ਸਤਿ', 'ਨਾਮੁ ਕ', ਦੋ ਭਗਣ ਹਨ। ਜਿੰਨਾ ਦ ਇਕੱਠਾ ਹੋਣਾ 'ਅਤਿ ਪ੍ਰਸਿੱਧੀ' ਫਲ ਦੇਂਦਾ ਹੈ। ਦੋ ਮਿਤ੍ਰ ਗਣ, 'ਹਰ ਕਾਰਯ ਨੂੰ ਸਫਲ ਕਰਦੇ ਹਨ। ਪ੍ਰੰਤੂ 'ਮੂਲ ਮੰਤ੍ਰ ਕੋਈ ਪਿੰਗਲ ਦਾ ਛੰਦ ਨਹੀਂ।' ਇਸ ਵਾਸਤੇ ਇਸ ਵਿੱਚ ਗਣਾਗਣ ਵਿਚਾਰ ਨਹੀਂ ਚਾਹੀਦੀ। ਪਰ ਸੰਪ੍ਰਦਾਯਕ ਕਰਦੇ ਹਨ—ਤਾਂ ਲਿਖ ਦਿੱਤੀ ਹੈ।

(ਤ) ਭਾਈ ਸੰਤੋਖ ਸਿੰਘ ਜੀ ਨੇ—'੧ੳ ਸਤਿਨਾਮ, 'ਕਰਤਾ ਪੁਰਖੁ' ਕਰਮ, 'ਨਿਰਭਉ ਨਿਰਵੈਰੁ' ਹ੍ਰਿਦਯ ਦੇ ਗੁਣ (ਸੁਭਾਵ) 'ਅਕਾਲ ਮੂਰਤਿ ਅਜੂਨੀ ਸੈਭੰ' ਰੂਪ, ਚਾਰ ਧਰਮ ਮੰਨ ਕੇ ਇਸ ਮੰਤ੍ਰ ਦਾਂ ਅਰਥ ਸਗੁਣ ਸਰੂਪ ਵਿੱਚ ਵੀ ਕੀਤਾ ਹੈ। ਕਿਉਂਕਿ ਉਹਨਾ ਦੇ ਖ਼ਿਆਲ ਅਨੁਸਾਰ ਸ਼੍ਰੀ ਗੁਰੂ ਨਾਨਕ ਜੀ ਮੱਤ ਪਰਿਵ੍ਰਤਿਕ ਹਨ ਅਤੇ ਮੱਤ ਪਰਿਵਤਿਕ ਨਿਰਗੁਣ ਉਪਾਸਕ ਨਹੀਂ ਹੋ ਸਕਦਾ। ਇਸ ਵਾਸਤੇ ਇਸ ਮੰਤ੍ਰ ਰਾਹੀਂ ਸਰਗੁਣ ਸਰੂਪ ਦਾ ਵਰਨਣ ਕੀਤਾ ਗਿਆ ਹੈ। ਇਹ ਮੱਤ ਭਾਈ ਸੰਤੋਖ ਸਿੰਘ ਜੀ ਦਾ ਹੈ।

(ਥ) ਇਹ ਮੂਲ ਮੰਤ੍ਰ—ਮੰਤ੍ਰ, ਯੰਤ੍ਰ ਅਤੇ ਤੰਤ੍ਰ ਰੂਪ ਵੀ ਹੈ ਕਿਉਂਕਿ ਏਕਾਂਗ ਲਿਖਣ ਨਾਲ ਯੰਤ੍ਰ, ਪਾਠ ਕਰਨ ਤੋਂ ਮੰਤ੍ਰ ਅਤੇ ਪਾਣੀ ਆਦਿ ਤੇ ਪੜ੍ਹ ਕੇ ਪਾਹੁਲ ਆਦਿ ਤਿਆਰ ਕਰਨਾ ਤੰਤ੍ਰ ਕ੍ਰਿਯਾ ਹੈ।

(ਦ) ਸੰਪ੍ਰਦਾਯ ਇਸ ਦੇ ਅੱਖਰਾਂ ਦੀ ਗਿਣਤੀ ਵੀ ਕਰਦੀ ਹੈ। ਇਹ '੧ੳ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ' ਤੱਕ ਇਕਾਂਗ ਸਮੇਤ ੩੬ ਅੱਖਰ ਹਨ। 'ਪ੍ਰ' ਨੂੰ ਇਕ ਅੱਖਰ ਮੰਨਿਆ ਜਾਂਦਾ ਹੈ।

(ਧ) ਕਈਆਂ ਨੇ 'ਮੂਰਤਿ' ਦਾ ਸੰਸਕ੍ਰਿਤ 'ਸੂਰ੍ਤਿ' ਰੂਪ ਮੰਨ ਕੇ ਅਤੇ ਏਕਾਂਗ ਛੱਡ ਕੇ ੩੪ ਅੱਖਰ ਮੰਨੇ ਹਨ, ਪ੍ਰਮਾਣ ਰੂਪ :—

ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਹੀ ॥
ਬਿਆਸ ਬਿਚਾਰ ਕਹਿਓ ਪਰਮਾਰਥ ਰਾਮ ਨਾਮ ਸਰ ਨਾਹੀ ॥
(ਧਨਾਸਰੀ ਰਵਿਦਾਸ ਜੀ)

ਤੁਕ ਲਿਖੀ ਹੈ ਅਤੇ ਵਿਸ਼ੇਸ਼ ਵਯਾਖਯਾ ਕੀਤੀ ਹੈ। ਵੇਖੋ ਸ੍ਵਾਮੀ ਈਸ਼ਰ ਸਿੰਘ ਜੀ ਨਿਰਮਲਾ (ਕਲਿਯੁਗ) ਬਾੜੀਆਂ ਜ਼ਿਲਾ ਹੁਸ਼ਿਆਰਪੁਰ ਨਿਵਾਸੀ ਕ੍ਰਿਤ—'ਗੁਰਮੱਤ ਦਿਗ ਵਿਜਯ'। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿੱਚ ਵੀ ਅੱਖਰ ਗਿਣਤੀ ਨੂੰ ਅਪਣਾਇਆ ਹੋਇਆ ਹੈ।

(ਦ) ਅੱਖਰ ਗਿਣਤੀ ਵਿੱਚ ਹੋਰ ਰੂਪ ਇਹ ਵੀ ਬੀੜ ਅਤੇ ਗ੍ਰੰਥ 'ਚੋਂ ਇਕਤ੍ਰਿਤ ਕੀਤੇ ਹੋਏ ਹਨ :--

(ਅ) '੧ਓ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ, ਸੋਲਾਂ ਅੱਖਰ ਵਾਲਾ ਹੈ।

(ੲ) '੧ਓ ਸਤਿਨਾਮੁ ਗੁਰ ਪ੍ਰਸਾਦਿ' ਦਸ ਅੱਖਰ ਵਾਲਾ ਹੈ।

(ਸ) '੧ਓ ਸਤਿ ਗੁਰ ਪ੍ਰਸਾਦਿ' ਅੱਠ ਅੱਖਰ ਵਾਲਾ ਰੂਪ ਹੈ।

(ਹ) ਕੁਝ ਲੋਕ '੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ' ਤੱਕ ਚਵੀ ਅੱਖਰਾ ਸ੍ਵਰੂਪ ਵੀ ਜਾਪ ਵਿਧਾਨ ਵਿੱਚ ਸ੍ਵੀਕਾਰ ਕਰਦੇ ਹਨ।

(ਕ) ਪੁਰਾਤਨਿ ਸਮਯ ਦੇ ਨਿਹੰਗ ਸਿੰਘ ਪਾਹੁਲ ਦੇਣ ਸਮਯ "੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ ਜਪੁ ॥ ਆਦਿ ਸਚੁ ਜੁਗਾਦਿ ਸਚੁ। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥" ਤੱਕ ਉਪਦੇਸ਼ ਦੇਂਦੇ ਸਨ। ਇਸ ਵਾਸਤੇ ਇਹ ਸਤਵੰਜਾ ਅੱਖਰਾਂ ਵਾਲਾ ਰੂਪ ਹੈ। ਵੱਧ ਅੱਖਰ ਮੰਨੀਏ ਤਾਂ ਉਣੱਤਰ ਅਤੇ ਸੱਤਰ ਵੀ ਕੀਤੇ ਜਾ ਕਦੇ ਹਨ।

(ਖ) ਸ੍ਰੀ ਹਠੀ ਸਿੰਘ ਜੀ ਦੀ ਸਮਾਧਿ ਵਾਲੀ ਬੀੜ ਤੇ ਦਸਤਖਤ ਦਾ ਰੂਪ '੧ ਸਤਿਨਾਮੁ ਗੁਰੂ ਜੀ' ਹੈ, ਇਸ ਰੂਪ ਨਾਲ ਸੱਤ ਅਖਰਾ ਮੰਤ੍ਰ ਬਣਦਾ ਹੈ।

(ਗ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਸਤਖਤ ਜੋ ਭਾਈ ਹਰਿਦਾਸ ਜੀ ਲਿਖਾਰੀ ਨੇ ਆਪਣੀ ਲਿਖੀ ਹੋਈ ਬੀੜ ਵਿੱਚ ਸਥਾਪਤ ਕੀਤੇ ਹਨ ਉਹਨਾਂ ਦਾ ਰੂਪ "੧ਓ ਗੁਰੂ ਸਤਿ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ" ਹੈ। ਇਸ ਵਿੱਚ ੪੦ ਅੱਖਰ ਹਨ।

(ਵੇਖੋ–ਗੁਰਦੁਆਰਾ ਗਜ਼ਟ ਫਰਵਰੀ ੧੯੫੭, ਸਫਾ ੪੫)

ਇਹ ਬੀੜ ਸਿੱਖ ਰੈਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਵਿੱਚ ਮੌਜੂਦ ਹੈ। ਵਿਸ਼ੇਸ਼ ਜਾਣਕਾਰੀ ਲਈ ਵੇਖੋ 'ਪੁਰਾਤਨਿ ਬੀੜਾਂ ਤੇ ਵਿਚਾਰ' ॥

(ਘ) ਗੋਇੰਦਵਾਲ ਦੀਆਂ ਪੋਥੀਆਂ, 'ਜਿੰਨ੍ਹਾਂ ਨੂੰ ਇਤਿਹਾਸਕਾਰਾਂ ਨੇ ਸ੍ਰੀ ਗੁਰੂ ਅਰਜੁਨ ਦੇਵ ਜੀ ਅੰਮ੍ਰਿਤਸਰ ਲਿਆਏ' ਲਿਖਿਆ ਹੈ। ਜਿੰਨ੍ਹਾਂ ਦਾ ਲਿਖਾਰੀ ਭਾਈ ਸੰਸਰਾਂਮ ਜੀ ਇਤਿਹਾਸਕ ਪੁਰਸ਼ ਹੈ। ਉਹਨਾਂ ਵਿੱਚ "੧ਓ ਸਤਿਗੁਰੂ ਪ੍ਰਸਾਦਿ ਸਚੁ ਨਾਮੁ ਕਰਤਾਰੁ ਅਕਾਲ ਮੂਰਤਿ ਅਜੂਨੀ ਸੰਭਉ ਗੁਰੂ ਪੂਰੇ ਕੇ ਪਰਸਾਦੁ" ਮੂਲ ਮੰਤ੍ਰ ਦਾ ਰੂਪ ਹੈ। ਇਹ ਅਠੱਤੀ ਅਖਰਾ ਮੰਤ੍ਰ ਹੈ । ਇਸ ਪਾਠ ਤੋਂ 'ਅਜੂਨੀ ਸੰਭਉ' ਪਦ ਮਿਲ ਗਿਆ ਹੈ, ਜਿਸ ਨੂੰ ਕਿਸੇ ਅਨਜਾਣ ਲਿਖਾਰੀ ਨੇ 'ਅਜੂਨੀ ਸੈਭੰ' ਕਰ ਦਿੱਤਾ ਹੈ। ਜਦੋਂ ਮੂਲਪਾਠ ਹੀ ਲਿਖਾਰੀਆਂ ਤੋਂ ਵਿਗੜੇ ਹੋਏ ਮਿਲਣ ਤਾਂ ਅਰਥਾਂ ਵਿੱਚ ਬਹੁਤ ਹੀ ਫਰਕ ਪੈ ਜਾਂਦਾ ਹੈ। ਇਹਨਾਂ ਗੱਲਾਂ ਤੋਂ ਹੀ ਸੁਾਂਮੀ ਦਯਾਨੰਦ ਜੀ ਸਰਸ੍ਵਤੀ ਆਂਦਿਕ ਜਿਹਾਂ ਨੂੰ ਸ਼ੰਕਾ ਉਪਜੀਆਂ ਹਨ। ਇਹਨਾਂ ਸ਼ੰਕਾਂ ਨੂੰ ਉਪਜੌਣ ਵਾਲੇ ਉਹ ਲੋਕ ਹਨ, ਜਿੰਨਾਂ ਨੇ 'ਨਾ ਸਤਿਗੁਰਾਂ ਰਚਿਤ, ਬੀੜਾਂ ਨੂੰ 'ਸਤਿਗੁਰਾਂ ਰਚਿੱਤ' ਕਰਕੇ ਪ੍ਰਚਾਰਿਆ ਹੈ। ਸਾਰਿਆਂ ਤੋਂ ਵੱਡੇ ਪਾਪੀ ਇਹੋ ਹਨ।

(ਙ) ਸ੍ਰੀਮਾਨ ਭਾਈ ਮਨੀ ਸਿੰਘ ਜੀ ਵਾਲੀ ਬੀੜ ਜੋ ਕਿ ਏਸ ਵੇਲੇ ਰਾਜਾ ਗੁਲਾਬ ਸਿੰਘ ਜੀ ਸੇਠੀ ਦੇ ਘਰ ਹਨੂਮਾਨ ਰੋਡ ਦਿੱਲੀ ਵਿੱਚ ਮੌਜੂਦ ਹੈ। ਇਸ ਬੀੜ ਦਾ ਹਾਲ ਮੇਰੀ ਲਿਖੀ ਪੁਸਤਕ ਪੁਰਾਤਨਿ ਬੀੜਾਂ ਤੇ ਵਿਚਾਰ ਵਿੱਚੋਂ ਵੇਖੋ ! ਉਸ ਵਿੱਚ ਆਮ ਛੋਟੇ ਮੰਗਲ ਦਾ ਰੂਪ '੧ਓ ਸ੍ਰੀ ਸਤਿਗੁਰ ਪ੍ਰਸਾਦਿ' ਹੈ, ਇਹ ਨੌਂ ਅਖਰਾ ਰੂਪ ਹੈ।

(ਧ) ਸੰਪ੍ਰਦਾਯ ਮੂਲਮੰਤ੍ਰ ਵਿੱਚੋਂ ਅਨੁਬੰਧ ਸਥਾਪਿਤ ਵੀ ਕਰਦੀ ਹੈ। ਵੇਦਾਂਤ ਗ੍ਰੰਥਾਂ ਵਿੱਚ ਅਧਿਕਾਰੀ ੧. ਵਿਸ਼ਯ ੨. ਪ੍ਰਯੋਜਨ ੩ ਅਤੇ ਸੰਬੰਧ ੪, ਚਾਰ ਅਨੁਬੰਧ ਮੰਨੇ ਜਾਂਦੇ ਹਨ। ਯਥਾ :

ਨਹਿ ਅਨੁਬੰਧ ਪਛਾਨੈ ਜੌ ਲੌਂ॥ ਹ੍ਵੈ ਨ ਪ੍ਰਵ੍ਰਿਤਿ ਸੁਘਰ ਨਰ ਤੌ ਲੌ ॥

(ਵਿਚਾਰ ਸਾਗਰ)

'ਅਨੁਬੰਧ' ਦਾ ਅਰਥ ਹੈ 'ਸੂਛਮ ਸੰਬੰਧ' ਹੈ। ਗ੍ਰੰਥ ਦੇ ਨਾਲ ਮਨ ਦੇ ਅੰਦ੍ਰਲੇ ਸੂਛਮ ਸੰਬੰਧ ਕਿਹੜੇ ਕਿਹੜੇ ਹਨ ? ਇਸ ਪ੍ਰਸ਼ਨ ਦੇ ਉੱਤਰ ਵਿੱਚ ਲਵੰਤਾ ਇਹ ਹੈ :—

'੧ੳ ਸਤਿਨਾਮੁ ਕਰਤਾ ਪੁਰਖੁ'—ਜਿਹੜਾ ਪੁਰਸ਼ ੧ੳ ਸਤਿਨਾਮੁ ਦਾ (ਜਪ) (ਕਰਤਾ) ਕਰਨ ਵਾਲਾ ਹੈ–ਉਹ ਅਧਿਕਾਰੀ ਹੈ।

'ਨਿਰਭਉ ਨਿਰਵੈਰੁ' ਇਹ ਬ੍ਰਹਮ ਗਯਾਨ ਦਾ ਲੱਛਣ ਹੈ। ਬ੍ਰਹਮ ਗਯਾਨੀ ਨਿਰਭਯ ਅਤੇ ਨਿਰਵੈਰ ਹੁੰਦਾ ਹੈ। ਇਸ ਦਾ 'ਵਿਸ਼ਯ' ਬ੍ਰਹਮ ਗਯਾਨ ਹੈ।

'ਅਕਾਲ ਮੂਰਤਿ ਅਜੂਨੀ ਸੈਭੰ' ਮਰਨ ਤੋਂ ਛੁਟਣਾ ਅਕਾਲ ਮੂਰਤਿ ਹੋਣਾ ਅਤੇ ਜਨਮ ਤੋਂ ਛੁਟਣਾ, ਅਯੋਨੀ (ਸੈਭੰ) ਬਣਨਾ, ਅਰਥਾਤ ਜਨਮ ਮਰਨ ਤੋਂ ਮੁਕਤ ਹੋਣ ਦਾ 'ਪ੍ਰਯੋਜਨ' ਹੈ।

'ਗੁਰ ਪ੍ਰਸਾਦਿ' ਗੁਰੂ ਦੀ ਕ੍ਰਿਪਾ ਨਾਲ ਇਸ ਮੰਤ੍ਰ ਦਾ ਸੰਬੰਧ ਹੈ। ਅਥਵਾ ਸੰਬੰਧ 'ਜਨ ਜਨਕ' ਭਾਵਾਦਿ ਵਿਦ੍ਵਾਨ ਬਾਹਰੋਂ ਵੀ ਕਲਪ ਲੈਂਦੇ ਹਨ।

(ਨ) ਆਮ ਸ਼ਾਸਤ੍ਰਾਂ ਦੇ ਵਿਦਯਾਰਥੀ ਜਾਣਦੇ ਹਨ–ਕਿ ਹਰ ਸੂਤ੍ਰ ਗ੍ਰੰਥ ਦੀ ਪੜ੍ਹਾਈ ਵਿੱਚ 'ਅਵਯਾਪਤਿ, ਅਤਿਵਯਾਪਤਿ ਅਤੇ ਗੌਰਵਤਾ' ਤਿੰਨਾਂ ਦੋਸ਼ਾਂ ਤੋਂ ਰਹਿਤ ਅਰਥ ਹੀ ਸਮੀਚੀਨ ਹੁੰਦਾ ਹੈ।

'ਅਵਯਾਪਤਿ' ਉਸ ਦੋਸ਼ ਨੂੰ ਕਹਿੰਦੇ ਹਨ ਕਿ ਗ੍ਰੰਥ ਕਰਤਾ ਦੇ ਰੱਖੇ ਹੋਏ ਭਾਵ ਵਿੱਚ ਪ੍ਰਵੇਸ਼ ਹੀ ਨ ਹੋਣਾ, ਲਾਂਭੇ ਲਾਂਭੇ ਹੀ ਵਯਾਖਯਾ ਕਰਦੇ ਫਿਰਨਾ ਜਿਸ ਤਰਾਂ ਕਿ 'ਕਬੀਰ ਪ੍ਰੀਤਿ ਇਕ ਸਿਉ ਕੀਏ ਆਨ ਦੁਬਿਧਾ ਜਾਇ ॥ ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ ॥੧੪॥ (ਸਲੋਕ ਕਬੀਰ ਜੀ ਸਫਾ ੧੩੬੫) ਦੀ ਵਯਾਖਯਾ ਸਿੱਖਾਂ ਦੇ ਟੀਕਿਆਂ ਵਿੱਚ 'ਕੇਸ' ਦਾ ਅਰਥ 'ਸੰਕਲਪ' ਅਤੇ 'ਧਰਮ' ਕੀਤਾ ਹੋਇਆ ਹੈ, ਵੇਖੋ—ਟੀਕਾ ਫਰੀਦਕੋਟ। ਹਾਲਾਂ ਕਿ ਸ੍ਰੀ ਕਬੀਰ ਜੀ ਦਾ ਰਖਿਆ ਹੋਇਆ ਭਾਵ ਸਾਫ ਪ੍ਰਗਟ ਹੈ ਕਿ "ਮਰਜ਼ੀ ਹੋਵੇ ਤਾਂ ਲੰਮੇ ਵਾਲ ਕਰੇ, ਮਰਜ਼ੀ ਹੋਵੇ ਤਾਂ ਘਰੜ ਕੇ ਮੁਨਾ ਦੇਵੇ", ਇਹ ਅਵਯਾਪਤਿ ਦੋਸ਼ ਹੈ।

'ਅਤਿਵਯਾਪਤਿ' ਕਿਸੇ ਇਕ ਦੀ ਥਾਂ ਦੂਜੀਆਂ ਵਸਤੂਆਂ ਵਿੱਚ ਵੀ ਅਰਥ ਚਲਿਆ ਜਾਵੇ, ਅਤਿਵਯਾਪਤਿ ਦੋਸ਼ ਹੈ। ਜਿਸ ਤਰ੍ਹਾਂ ਸਿੰਗਾਂ ਵਾਲੀ ਗਊ ਹੈ ਸਿੰਗਾਂ ਵਾਲੀ ਮਹਿੰ ਤੇ ਬੱਕਰੀ ਵੀ ਹੁੰਦੀ ਹੈ, ਇਹ ਅਧੂਰਾ ਲੱਛਣ ਹੈ।

'ਗੌਰਵਤਾ' ਇਤਨਾ ਵਧਾ ਕੇ ਕਥਨ ਕਰਨਾ ਕਿ ਲੋਗ ਸਮਝ ਹੀ ਨ ਸਕਣ

ਇਹ ਵਡਿਆਈ ਹੈ ਯਾ ਛੁਟਿਆਈ, ਹੈ। ਜਿਸ ਤਰ੍ਹਾਂ 'ਸਭ ਤੋਂ ਵੱਡਾ ਸਤਿਗੁਰੁ ਨਾਨਕ ਜਿਨਿ ਕਲ ਰਾਖੀ ਮੇਰੀ' (ਸੂਹੀ ਮ: ੫ ਸਫਾ ੭੫੦) ਸ੍ਵਾਮੀ ਕਲਯਾਨ ਦਾਸ ਜੀ ਨੇ ਗ੍ਰੰਥਾਂ ਵਿੱਚ ਇਸ ਤੁਕ ਨੂੰ ਸ੍ਰੀ ਗੁਰੂ ਨਾਨਕ ਜੀ ਦੀ ਉਪਮਾ ਵਾਸਤੇ ਵਰਤਿਆ ਹੋਇਆ ਹੈ। ਉਹਨਾਂ ਨੂੰ ਇਹ ਪਤਾ ਨਹੀਂ ਕਿ ਗੁਰਬਾਣੀ ਦਾ ਅਸੂਲ ਹੈ "ਗੁਰੂ ਪਦਵੀ ਦੀ ਮਹਿਮਾ ਕਥਨ ਕਰਨੀ ਅਤੇ ਗੁਰੂ ਵਯਕਤੀ ਦੀ ਮਹਿਮਾ ਨਹੀਂ ਕਥਨ ਕਰਨੀ" ਸ੍ਰੀ ਗੁਰੂ ਨਾਨਕ ਜੀ ਨੇ ਗੁਰੂ ਪਦਵੀ ਦੀ ਮਹਿਮਾ ਬਾਣੀ ਵਿੱਚ ਕਹੀ ਹੈ-ਗੁਰੂ ਦੀ ਨਹੀਂ ਕਹੀ। ਸ੍ਰੀ ਕਬੀਰ ਜੀ ਨੇ ਆਪਣੀ ਬਾਣੀ ਵਿੱਚ ਕਿਤੇ ਸ੍ਰੀ ਰਾਮਾਨੰਦ ਜੀ ਦਾ ਨਾਮ ਨਹੀਂ ਕਿਹਾ। ਸ੍ਰੀ ਨਾਮਦੇਵ ਜੀ ਨੇ ਕਿਤੇ ਵਿਸ਼ੋਬਾ ਖੇਚਰ ਤੇ ਗਯਾਨਦੇਵ ਜੀ ਦਾ ਨਾਮ ਨਹੀਂ ਵਰਨਣ ਕੀਤਾ, ਇਤਯਾਦਿ। ਵਡੱਪਣ ਦੀ ਗੱਲ ਤਾਂ ਬਹੁਤਿਆਂ ਨੂੰ ਚੰਗੀ ਲਗਦੀ ਹੈ ਪ੍ਰੰਤੂ ਅਸੂਲਨ ਬੁਰੀ ਹੈ ਕਿਉਂਕਿ ਇਸ ਵਿੱਚ ਪੈ ਕੇ ਸ੍ਵਾਮੀ ਕਲਯਾਣ ਦਾਸ ਜੀ ਨੇ ਬੜੇ ਬੜੇ ਉਤਮ ਮਹਾ ਪੁਰਸ਼ਾਂ ਯਾ ਅਵਤਾਰਾਂ ਦੀ ਮਹਾਂ ਨਿੰਦਿਆ ਕਰ ਦਿੱਤੀ ਹੈ—ਜਿਸ ਦਾ ਨਤੀਜਾ ਸ੍ਵਾਮੀ ਜੀ ਨੂੰ ਅਵਸ਼ਯ ਭੋਗਣਾ ਪਿਆ ਹੈ, ਇਓਂ ਇਹ ਗੋਰਵਤਾ ਵੀ ਦੋਸ਼ ਹੈ। ਸੰਪ੍ਰਦਾਈ ਗਯਾਨੀ ਅਵਯਾਪਤਿ ਅਤੇ ਅਤਿਵਯਾਪਤਿ ਦਾ ਵਰਣਨ ਕਰਦੇ ਹਨ। ਗੋਰਵਤਾ ਦਾ ਤਾਂ ਇਹਨਾਂ ਨੂੰ ਪਤਾ ਹੀ ਨਹੀਂ। ਅਤਿਵਯਾਪਤਿ ਅਤੇ ਅਵਯਾਪਤਿ ਇਓਂ ਨਾਸ਼ ਹੁੰਦੀ ਹੈ :—

ਪ੍ਰਸ਼ਨ—ਕੀ 'ੴ' ਕਹਿਣ ਮਾਤ੍ਰ ਤੋਂ ਉਪਦੇਸ਼ ਦਾ ਕਾਰਯ ਸਿੱਧ ਨਹੀਂ ਹੁੰਦਾ ਸੀ-ਜੋ ਅਗਲਾ 'ਸਤਿਨਾਮ' ਆਦਿ ਸਾਰਾ ਮੰਤ੍ਰ ਕਹਿਣਾ ਪਿਆ ਹੈ ?

ਉੱਤਰ—ਹਾਂ ! ਕਿਉਂਕਿ 'ੴ' ਕਹਿਣ ਤੋਂ ਬ੍ਰਹਮਾ, ਵਿਸ਼ਨੂੰ, ਸ਼ਿਵ (ਅਕਾਰ, ਉਂਕਾਰ, ਮਕਾਰ) ਵਿੱਚ ਸਰੋਤਿਆਂ ਦੀ ਮਨੋਵਿਰਤੀ ਚਲੀ ਜਾਂਦੀ ਸੀ। ਇਸ ਵਾਸਤੇ 'ਸਤਿ' ਕਹਿਣਾ ਪਿਆ। ਕਿਉਂਕਿ ਬ੍ਰਹਮਾ ਦੀ ਉਮਰ ਲਿਖੀ ਹੋਈ, ਵਿਸ਼ਨੂੰ ਦੀ ਉਮਰ ਲਿਖੀ ਹੋਈ ਹੈ ਅਤੇ ਸ਼ਿਵ ਜੀ ਦੀ ਉਮਰ ਭੀ ਵੇਦਾਂਤ 'ਪ੍ਰਕ੍ਰਿਯਾ' ਦੇ ਗ੍ਰੰਥ ਯੋਗ ਵਸ਼ਿਸ਼ਟ ਆਦਿ ਵਿੱਚ ਲਿਖੀ ਹੋਈ ਹੈ, ਜਿਸ ਤੋਂ ਉਹ 'ਤ੍ਰਿਕਾਲ ਅਬਾਧਯ ਸਤਯ' ਨ ਹੋ ਸਕੇ।

ਪ੍ਰਸ਼ਨ—ਫਿਰ 'ੴ ਸਤਿ' ਹੀ ਕਾਫੀ ਸੀ, 'ਨਾਮੁ' ਕਿਉਂ ਕਿਹਾ ?

ਉਤਰ—ਨਯਾਯਕਾਂ ਦੇ ਮੱਤ ਵਿੱਚ 'ਸਤਿ' ਆਕਾਸ਼ ਹੈ, ਲੱਛਣ ਬ੍ਰਹਮ

ਵਜਾਪਕ ਦਾ ਕੀਤਾ ਅਤੇ ਵਜਾਪਤਿ ਹੋ ਗਿਆ ਆਕਾਸ਼ ਵਿੱਚ-ਇਹ ਅਨੁਚਿਤ ਹੈ। ਇਸ ਅਨੁਚਿਤਾਈ ਦੇ ਪਰਿਹਾਰ ਵਾਸਤੇ 'ਨਾਮੁ' ਕਿਹਾ ਹੈ। 'ਨਾਮੁ' ਦਾ ਅਰਥ 'ਪ੍ਰਸਿਧ' ਹੈ।

ਪ੍ਰਸ਼ਨ--ਤਾਂ 'ਸਤਿਨਾਮੁ' ਹੀ ਰਹਿਣ ਦੇਣਾ ਸੀ, 'ਕਰਤਾ' ਕਿਉਂ ਕਿਹਾ?

ਉੱਤਰ--'ਨਾਮੁ' ਦਾ ਅਰਥ ਪ੍ਰਸਿੱਧ ਹੈ। 'ਪ੍ਰਸਿੱਧ' ਤਾਂ ਜ਼ੁਲਮੀ ਰਾਜੇ ਬਹੁਤ ਹੁੰਦੇ ਹਨ। ਕਿਉਂਕਿ ਪ੍ਰਸਿੱਧੀ ਜ਼ੁਲਮ ਵਾਸਤੇ ਹੀ ਕੀਤੀ ਜਾਂਦੀ ਹੈ। ਮਸ਼ਹੂਰ ਦੁਕਾਨਕਾਰ, ਮਸ਼ਹੂਰ ਰਾਜਾ, ਮਸ਼ਹੂਰ ਸਾਧ, ਮਸ਼ਹੂਰ ਲੀਡਰ, ਮਸ਼ਹੂਰ ਐਮ. ਐਲ. ਏ. ਪ੍ਰਸਿੱਧ ਲੋਕ ਬਹੁਤੇ ਜ਼ਾਲਿਮ ਹੀ ਹੁੰਦੇ ਹਨ। 'ਪ੍ਰਸਿਧ' ਅਰਥ ਨੂੰ ਅੰਗੀਕਾਰ ਕਰ ਕੇ ਬ੍ਰਹਮ ਦਾ ਲੱਛਣ ਜ਼ਾਲਿਮ ਲੋਕਾਂ ਵਿੱਚ ਚਲਾ ਗਿਆ। ਇਸ ਵਾਸਤੇ 'ਕਰਤਾ' ਪਦ ਕਹਿਣਾ ਜ਼ਰੂਰੀ ਸੀ।

ਪ੍ਰਸ਼ਨ—ਤਾਂ 'ੴ ਸਤਿਨਾਮੁ ਕਰਤਾ' ਪਾਠ ਹੀ ਰਹਿਣ ਦੇਣਾ ਸੀ 'ਪੁਰਖੁ' ਕਿਉਂ ਕਿਹਾ?

ਉਤਰ—ਸ੍ਰੀ ਸ਼ੰਕਰਾਚਾਰਯ ਅਨੁਯਾਈ ਵੇਦਾਂਤੀਆਂ ਦੇ ਮੱਤ ਵਿੱਚ 'ਕਰਤਾ=ਸ੍ਰਿਸ਼ਟੀ ਦੀ ਰਚਯਤਾ' ਮਾਯਾ ਹੈ। ਲੱਛਣ ਕੀਤਾ ਬ੍ਰਹਮ ਦਾ ਪ੍ਰਵਿਤ ਹੋ ਗਿਆ ਮਾਯਾ ਵਿੱਚ, ਇਹ ਅਨੁਚਿਤਾਈ ਸੀ, ਇਸ ਵਾਸਤੇ ਅਗਲਾ ਸ਼ਬਦ 'ਪੁਰਖੁ' ਕਹਿਣਾ ਜ਼ਰੂਰੀ ਸੀ।

ਪ੍ਰਸ਼ਨ—ਫਿਰ 'ਪੁਰਖੁ' ਤੱਕ ਹੀ ਰਹਿਣ ਦੇਣਾ ਸੀ?

ਉਤਰ--'ਪੁਰਖੁ' ਅਰਥ ਹੈ '(ਪੌਰਸ਼ ਵਾਲਾ) ਤਾਕਤਮੰਦ (ਬਲ ਵਾਲਾ) ਹੈ। ਬਲ ਵਿੱਚ ਸਾਰਿਆਂ 'ਚੋਂ ਹਾਥੀ ਵਡਾ ਬਲਵੰਤ ਹੈ। ਬ੍ਰਹਮ ਦਾ ਲੱਛਣ 'ਹਾਥੀ' ਅਰਥ ਵਿੱਚ ਚਲਿਆ ਗਿਆ। ਇਸ ਕਾਰਣ 'ਨਿਰਭਉ, ਕਿਹਾ ਹੈ।

**ਪ੍ਰਸ਼ਨ**—'ਨਿਰਭਉ' ਤੇ ਹੀ ਸਮਾਪਤੀ ਕਰ ਦੇਣੀ ਸੀ?

**ਉੱਤਰ**—'ਨਿਰਭਉ' ਤਾਂ ਸ਼ੇਰ ਆਦਿਕ ਜਾਨਵਰ ਵੀ ਹਨ। ਬ੍ਰਹਮ ਦੇ

ਲੱਛਣ ਨਾਲ ਸ਼ੇਰ ਆਦਿਕ ਜੜ ਜਾਨਵਰਾਂ ਵਿੱਚ ਪ੍ਰਵ੍ਰਿਤ ਹੋਣਾ, ਅਨੁਚਿਤਾਈ ਹੈ, ਇਸ ਵਾਸਤੇ 'ਨਿਰਵੈਰੁ' ਕਿਹਾ ਹੈ।

**ਪ੍ਰਸ਼ਨ**—ਫੇਰ 'ਨਿਰਵੈਰੁ' ਤੱਕ ਹੀ ਮੂਲ ਮੰਤ੍ਰ ਕਾਫੀ ਸੀ ?

**ਉੱਤਰ**—'ਨਿਰਵੈਰੁ' ਤਾਂ 'ਸੰਤ' (ਮਹਾਪੁਰਖੁ, ਗੁਰੂ) ਵੀ ਹਨ। ਬ੍ਰਹਮ ਦਾ ਲੱਛਣ 'ਸੰਤਾਂ (ਗੁਰੂਆਂ) ਵਿੱਚ ਚਲੇ ਜਾਣਾ ਠੀਕ ਨਹੀਂ। ਇਸ ਵਾਸਤੇ 'ਅਕਾਲ ਮੂਰਤਿ' ਕਿਹਾ, ਕਿਉਂਕਿ ਸੰਤ (ਗੁਰੂ) ਅਕਾਲ ਮੂਰਤਿ ਨਹੀਂ ਹਨ।

**ਪ੍ਰਸ਼ਨ**—ਫਿਰ ਤਾਂ 'ਅਕਾਲ ਮੂਰਤਿ' ਤੱਕ ਹੀ ਪਾਠ ਚਾਹੀਦਾ ਸੀ ?

**ਉੱਤਰ**—'ਅਕਾਲ ਮੂਰਤਿ' ਦਾ ਅਰਥ ਹੈ। 'ਜਿਸ (ਮੂਰਤਿ) ਹਸਤੀ ਨੂੰ (ਕਾਲ) ਮੌਤ ਨਾ ਆਵੇ'। ਅਗਜਾਨੀ ਜੀਵ ਦੀ ਆਤਮਾ ਨੂੰ ਵੀ ਮੌਤ ਨਹੀਂ ਔਂਦੀ, ਉਹ ਯੋਨੀਆਂ ਵਿੱਚ ਚਲੀ ਜਾਂਦੀ ਹੈ। ਬ੍ਰਹਮ ਦਾ ਲੱਛਣ 'ਅਗਜਾਨੀ ਜੀਵਾਂ ਦੀ ਆਤਮਾ' ਵਿੱਚ ਚਲੇ ਜਾਣਾ ਠੀਕ ਨਹੀਂ ਸੀ, ਇਸ ਵਾਸਤੇ 'ਅਜੂਨੀ' ਕਿਹਾ ਹੈ।

**ਪ੍ਰਸ਼ਨ**—ਬੱਸ ਫਿਰ 'ਅਜੂਨੀ' ਤੱਕ ਹੀ ਰਹਿਣ ਦੇਣਾ ਸੀ ?

**ਉੱਤਰ**—'ਅਜੂਨੀ' ਤਾਂ ਵਜਾਸ ਆਦਿਕ ਰਿਸ਼ੀ ਵੀ ਹੋਏ ਹਨ ਕਿਉਂਕਿ ਵਜਾਸ ਜੀ ਦਾ ਮੱਛੀ ਦੇ ਪੇਟ 'ਚੋਂ ਪੈਦਾ ਹੋਣਾ ਮਨੁਸ਼ ਯੋਨੀ ਤਾਂ ਨਹੀਂ। 'ਸ਼ੁਕਦੇਵ' ਤਾਂ 'ਤੋਤਾ' ਹੀ ਸੀ। ਲੱਛਣ ਕੀਤਾ ਬ੍ਰਹਮ ਦਾ ਪ੍ਰਵੇਸ਼ ਹੋ ਗਿਆ 'ਸ਼ੁਕਦੇਵ' ਵਜਾਸਾਦਿਕਾਂ ਵਿੱਚ ਠੀਕ ਨਹੀਂ ਹੁੰਦਾ। ਇਸ ਵਾਸਤੇ 'ਸੈਭੰ' ਕਹਿਣਾ ਪਿਆ ਹੈ ਕਿਉਂਕਿ ਇਹ 'ਸ੍ਵਯੰਭਵ=ਆਪਣੇ ਆਪ ਉਪਜੇ' ਨਹੀਂ ਹਨ।

**ਪ੍ਰਸ਼ਨ**—ਫਿਰ ਤਾਂ 'ਸੈਭੰ' ਤਕ ਹੀ ਠੀਕ ਸੀ ?

**ਉੱਤਰ**—ਆਪਣੇ ਆਪ ਉਪਜੀ ਹੋਈ ਤਾਂ ਪ੍ਰਕ੍ਰਿਤਿ ਵੀ ਹੈ। ਬ੍ਰਹਮ ਦਾ ਲੱਛਣ ਪ੍ਰਕ੍ਰਿਤ ਵਿੱਚ ਚਲੇ ਜਾਣਾ ਅਨੁਚਿਤ ਹੈ। ਪ੍ਰਕ੍ਰਿਤਿ ਮਹਤਤ੍ਵ, ਅਹੰ, ਚਵੀ ਤੱਤ੍ਵ ਸਾਂਖਯ ਸ਼ਾਸਤ੍ਰ ਦਾ ਮੱਤ ਹੈ। ਪ੍ਰੰਤੂ ਉਹ ਇੱਕ ਨਹੀਂ। ਇਸ ਵਾਸਤੇ "ੴ" ਨੂੰ ਸਾਰਿਆਂ ਤੋਂ ਪਹਿਲੋਂ ਲਿਖਿਆ ਹੋਇਆ ਹੈ। ਇਸ ਪ੍ਰਕਾਰ ਦੇ ਅਰਥ ਨਾਲ ਅਵਜਾਪਤਿ ਅਤੇ ਅਤਿਵਜਾਪਤਿ ਦੋਸ਼ ਨਾਸ਼ ਹੁੰਦੇ ਹਨ। ਜੋ ਕਿ ਵਿਦ੍ਵਾਨਾ ਲਈ ਬਹੁਤ ਲਾਭਦਾਯਕ ਹਨ।

(ੳ) ਜਪੁ=ਜਪਣ ਵਾਲਾ ਪਦ, ਉਹ ਸ਼ਬਦ ਜਿਸ ਦਾ ਜਾਪ ਕੀਤਾ ਜਾਵੇ। ਜਾਪੁ ਕਰਨ ਵਿੱਚ ਬੜਾ ਭਰਮ ਹੈ—ਜਿਹੜਾ ਕਿ ਮੌਜੂਦਾ ਪਖੰਡੀ ਲੋਕਾਂ ਨੇ ਪਾ ਰਖਿਆ ਹੈ। ਕੋਈ ਸੁਆਸਾਂ ਦਾ ਜਾਪ, ਕੋਈ ਰਸਨਾ ਦਾ ਜਾਪ, ਕੋਈ ਕੀਰਤਨ ਜਾਪ, ਕੋਈ ਬਾਣੀ ਦੇ ਪਾਠ ਦਾ ਜਾਪ, ਕੋਈ ਅਨੁਭਵ ਦਾ ਜਾਪ ਆਦਿ ਦੱਸਦਾ ਹੈ। ਵਾਸਤ੍ਵਿਕ ਰੂਪ ਵਿੱਚ ਕੋਈ ਪਰਮੇਸ਼੍ਵਰ ਦਾ ਨਾਮ—ਕਿਸੇ ਤਰੀਕੇ ਨਾਲ ਜਪਿਆ ਜਾਵੇ—ਉਹ ਕਲਯਾਣ ਕਰਤਾ ਹੈ। ਯੋਗ ਦਰਸ਼ਨ ਵਿੱਚ ਵਾਚਿਕ, ਉਪਾਂਸ਼ੂ ਮਾਨਸਿਕ ਆਦਿਕ ਕਈ ਪ੍ਰਕਾਰ ਦੇ ਜਾਪ ਵਰਣਨ ਕੀਤੇ ਹੋਏ ਹਨ ਸ੍ਰੀ ਮਾਨ ਪੰਡਿਤ ਹਰਦੇਵ ਸਿੰਘ ਜੀ ਨੇ ਨਾਰਾਯਣ ਹਰੀ ਉਪਦੇਸ਼ ਵਿੱਚ ਚੰਗਾ ਨਿਰਣਯ ਸਹਿਤ ਲਿਖਿਆ ਹੈ—ਜੋ ਕਿ ਵਿਚਾਰਵਾਨਾਂ ਨੂੰ ਉਸ ਤੋਂ ਵੇਖਣਾ ਚਾਹੀਦਾ ਹੈ। ਪੰਡਿਤ ਜੀ ਦੇ ਮੁਕਾਬਲੇ ਤੇ ਟੀਕਾ ਫਰੀਦਕੋਟ ਅਤੇ ਮਹਾਨ ਕੋਸ਼ ਕਮਜ਼ੋਰ ਹਨ।

ਮੇਰੇ ਵਿਚਾਰ ਅਨੁਸਾਰ ਪਰਮੇਸ਼੍ਵਰ ਸਿਮਰਨ ਬਾਰੇ ਵਾਚਿਕ, ਉਪਾਂਸ਼ੂ ਆਦਿ ਕੋਈ ਸੰਕੇਤ ਵੀ ਠੀਕ ਨਹੀਂ ਕਿਉਂਕਿ ਬਾਣੀ ਦਾ ਹੁਕਮ ਹੈ :—

ਤਜਿ ਭਰਮ, ਕਰਮ, ਬਿਧਿ, ਨਿਖੇਧ, ਰਾਮ ਨਾਮੁ ਲੇਹੀ।
ਗੁਰ ਪ੍ਰਸਾਦਿ ਜਨ ਕਬੀਰ, ਰਾਮੁ ਕਰਿ ਸਨੇਹੀ ॥ × × ×

(ਧਨਾਸਰੀ ਸ੍ਰੀ ਕਬੀਰ ਜੀ ਸਫਾ ੬੯੨)

ਸਾਧਾਂ ਤੇ ਪਖੰਡਾਂ ਦੀ ਪੈਦਾਯਸ਼ 'ਸਿਮਰਨ ਦੇ ਤਰੀਕਿਆਂ ਤੋਂ ਹੀ ਹੁੰਦੀ ਹੈ'। ਭਲੇ ਲੋਕ ਆਮ ਮਹਾਤਮਾਵਾਂ ਪਾਸ ਜਾ ਕੇ ਅਮੂਮਨ ਦੋ ਹੀ ਗੱਲਾਂ ਆਪਣੀ ਕਲਯਾਣ ਵਾਸਤੇ ਪੁੱਛਦੇ ਹਨ। (੧) ਸਿਮਰਨ ਦਾ ਤਰੀਕਾ ਕੀ ਹੈ ? (੨) ਮਨ ਨਹੀਂ ਖਲੋਂਦਾ ? ਬੱਸ ਇਹ ਦੋਵੇਂ ਗੱਲਾਂ ਅਜੇ ਅਧੂਰੀਆਂ ਹਨ ਕਿਉਂਕਿ ਜਨਤਾ ਨੂੰ ਇਸਦਾ ਸਹੀ ਉਤਰ ਕੋਈ ਨਹੀਂ ਦੇ ਸਕਿਆ। ਜੋ ਕੋਈ ਉੱਤਰ ਦੇਂਦਾ ਹੈ ਤਾਂ ਉਸ ਨਾਲ ਉੱਤਰ ਦੇਣ ਵਾਲੇ ਦੀਆਂ ਮਨੋ-ਕਾਮਨਾਂ ਵੀ ਮਿਲੀਆਂ ਹੁੰਦੀਆਂ ਹਨ। ਜਿਸ ਕਾਰਨ ਉਹ ਉੱਤਰ ਧਜੋਯ ਅਤੇ ਅਧਿਸ਼ਠਾਨ ਤੋਂ ਬਾਹਰ ਹੁੰਦਾ ਹੈ। ਪਰ 'ਜਿੱਥੇ ਰੁਖ ਨਹੀਂ—ਓਥੇ ਰਿੰਡ ਪ੍ਰਧਾਨ' ਜਿਸ ਵਿੱਚ ਗੰਭੀਰ ਵਿਦਯਾ ਨਾਂ ਹੋਵੇ ਉਹ ਕਮਜ਼ੋਰੀਆਂ ਨੂੰ ਨਹੀਂ ਸਮਝ ਸਕਦਾ। ਇਸ ਵਾਸਤੇ ਮਤਲਬ-ਪ੍ਰਸਤ ਬੜੇ ਰੰਗ ਢੰਗ

ਨਾਲ ਆਪਣਾ ਦਾਅ ਲਾ ਲੈਂਦੇ ਹਨ। ਅਮੀਰਾਂ ਤੇ ਚੰਗਾ ਅਸਰ ਪਾ ਕੇ, ਉਹਨਾਂ ਨੂੰ ਸੋਹਣਿਆਂ ਮਕਾਨਾਂ, ਰੇਸ਼ਮੀ ਕਪੜਿਆਂ, ਫੁਲਾਂ ਅਤੇ ਸੁਗੰਧੀਆਂ ਵੱਲ—ਸਿਮਰਨ ਦੀ ਆੜ ਵਿੱਚ ਪ੍ਰੇਰਿਆ ਜਾਂਦਾ ਹੈ। ਹਾਲਾਂਕਿ ਸਿਮਰਨ ਦਾ ਸਬੰਧ ਗ਼ਰੀਬੀ ਅਮੀਰੀ ਨਾਲ ਹੈ ਹੀ ਨਹੀਂ। ਬਲਕਿ ਅਮੀਰ ਆਦਮੀ ਤਾਂ ਸਿਮਰਨ ਕਰਦਾ ਹੋਇਆ ਵੀ ਨਰਕ ਨੂੰ ਹੀ ਜਾਂਦਾ ਹੈ ਕਿਉਂਕਿ ਉਸ ਦੇ ਮਨ ਦਾ ਆਕਾਰ 'ਮਾਯਾ ਦਾ ਮੋਹ' ਹੁੰਦਾ ਹੈ। ਬਾਣੀ ਦਾ ਹੁਕਮ ਭੀ ਐਸਾ ਹੀ ਹੈ :—

ਹਰਿ ਹਰਿ ਕਰਹਿ, ਨਿਤ ਕਪਟੁ ਕਮਾਵਹਿ, ਹਿਰਦਾ ਸੁਧੁ ਨ ਹੋਈ ॥
ਅਨਦਿਨੁ ਕਰਮ ਕਰਹਿ ਬਹੁਤੇਰੇ, ਸੁਪਨੈ ਸੁਖ ਨ ਹੋਈ ॥੧॥
ਗਿਆਨੀ ! ਗੁਰ ਬਿਨੁ ਭਗਤਿ ਨ ਹੋਈ ॥
ਕੋਰੈ ਰੰਗੁ ਕਦੇ ਨਾ ਚੜੈ, ਜੇ ਲੋਚੈ ਸਭੁ ਕੋਈ ॥੨॥
ਜਪੁ ਤਪ ਸੰਜਮ, ਵਰਤ ਕਰੇ ਪੂਜਾ, ਮਨਮੁਖ ਰੋਗੁ ਨ ਜਾਈ ॥
ਅੰਤਰਿ ਰੋਗੁ ਮਹਾ ਅਭਿਮਾਨਾ, ਦੂਜੈ ਭਾਇ ਖੁਆਈ ॥੨॥
ਬਾਹਰਿ ਭੇਖ ਬਹੁਤੁ ਚਤੁਰਾਈ, ਮਨੂਆ ਦਹਿਦਿਸਿ ਧਾਵੈ ॥
ਹਉਮੈ ਬਿਆਪਿਆ ਸਬਦੁ ਨ ਚੀਨੈ, ਫਿਰਿ ਫਿਰਿ ਜੂਨੀ ਪਾਵੈ ॥੩॥ X

(ਸੂਹੀ ਮ: ੪ ਸਫ਼ਾ ੭੩੨)

ਤਿਨ ਕਾ ਕਿਆ ਸਾਲਾਹਣਾ ? ਅਵਰ ਸੁਆਲਿਉ ਕਾਇ ?
ਨਾਨਕ ਨਦਰੀ ਬਾਹਰੇ, ਰਾਚਹਿ ਦਾਨਿ ਨ ਨਾਇ ॥ X X

(ਸ੍ਰੀ ਰਾਗ ਮ: ੧, ਸਫਾ ੧੫)

ਚੰਦਨੁ ਮੋਲਿ ਅਣਾਇਆ, ਕੁੰਗੂ ਮਾਂਗ ਸੰਧੂਰੁ ॥
ਚੋਆ ਚੰਦਨੁ ਬਹੁ ਘਣਾ, ਪਾਨਾ ਨਾਲਿ ਕਪੂਰੁ ॥
ਜੇ ਧਨ ਕੰਤਿ ਨ ਭਾਵਈ, ਤ ਸਭਿ ਅਡੰਬਰ ਕੂੜੁ ॥

(ਸ੍ਰੀ ਰਾਗੁ ਮ. ੧, ਸਫਾ ੧੯)

ਗਰ ਦੀਖਿਆ ਲੇ ਜਪੁ ਤਪੁ ਕਮਾਹਿ ॥
ਨਾ ਮੋਹੁ ਤੂਟੈ, ਨਾ ਥਾਇ ਪਾਹਿ ॥ X X

(ਆਸਾ ਮ: ੧, ਸਫਾ ੩੫੬)

ਗ਼ਰੀਬ ਨੂੰ ਕੇਵਲ ਰੋਟੀ ਮਿਲ ਜਾਣ ਨਾਲ ਹੀ ਉਸਦੇ ਮਨ ਦਾ ਆਕਾਰ ਨਿਰਮਲ ਹੋ ਜਾਂਦਾ ਹੈ। ਅਮੀਰ ਨੂੰ ਬੇਅੰਤ ਮਾਯਾ ਦੀ ਪ੍ਰਾਪਤੀ ਹੋਣ ਨਾਲ ਵੀ ਮਨ ਦਾ ਆਕਾਰ ਗੰਧਲਾ ਹੁੰਦਾ ਜਾਂਦਾ ਹੈ।

ਉਹਨਾਂ ਅਮੀਰਾਂ ਕੀ ਸਿਮਰਨ ਕਰਨਾ ? ਜਿਨਾਂ ਦੀ ਵ੍ਰਿਤੀ ਘੋਰ ਵਿਕਾਰਾਂ ਤੋਂ ਬਾਹਰ ਨਹੀਂ ਹੁੰਦੀ। ਇਹ ਜੇ ਕਿਸੇ ਨੂੰ (ਜਪ) ਸਿਮਰਨ ਬਾਰੇ ਕਹਿੰਦੇ ਵੀ ਹਨ ਤਾਂ ਅੰਦਰੋ ਅੰਦਰੀ ਓਹਦਾ ਧਨ ਲੁੱਟਣ ਵਾਸਤੇ ਕਹਿੰਦੇ ਹਨ। ਗੁਰਬਾਣੀ ਦੇ ਸਿੱਧਾਂਤ ਮੁਤਾਬਕ 'ਸਿਮਰਨ ਦਾ ਕੋਈ ਤਰੀਕਾ ਨਹੀਂ' ਅਤੇ ਸਿਮਰਨ ਕਿਸੇ ਤਰੀਕੇ ਵੀ ਨਾਲ ਕੀਤਾ ਜਾਵੇ-ਸਫਲ ਹੈ' ਪ੍ਰੰਤੂ ਸਫਲ ਸਿਮਰਨ ਹੈ, ਤਰੀਕਾ ਨਹੀਂ।

ਦੂਜਾ ਪ੍ਰਸ਼ਨ ਮਨ ਦੇ ਖਲਿਹਾਰਨ ਬਾਰੇ ਹੈ। ਪਖੰਡੀ ਲੋਕ ਪ੍ਰਸ਼ਨ ਕਰਤੇ ਨੂੰ ਝਟਪਟ ਕੋਈ ਮੰਤ੍ਰ ਯਾ ਕੋਈ ਸ਼ਬਦ ਦੱਸ ਦੇਂਦੇ ਹਨ ਅਤੇ ਸ਼ੁਧਾ ਪੂਰਨ, ਪਾਂਚਾਂਗ ਅਤੇ ਤਿਥਿ ਪਤ੍ਰਿਕਾ ਆਦਿ ਤੋਂ ਮੰਤ੍ਰ ਦੇ ਜਪ ਦਾ ਵਿਧਾਨ ਵੀ ਦੱਸ ਦੇਂਦੇ ਹਨ। ਬੱਸ ! ਫਿਰ ਤਾਂ ਇਹਨਾਂ ਦਾ ਜਾਦੂ ਸਫਲ ਹੋ ਗਿਆ, ਪ੍ਰਸ਼ਨ ਕਰਤੇ ਨੂੰ ਬਿਨਾ ਪੰਜ ਦੱਸ ਰੁਪੈ ਦਿੱਤਿਆਂ ਉਠਣਾਂ ਮੁਸ਼ਕਿਲ ਹੈ। ਇਹਨਾਂ ਨੂੰ ਏਨਾਂ ਵੀ ਪਤਾ ਨਹੀਂ ਕਿ 'ਮਨ' ਤਾਂ 'ਨਾਂ ਖਲੋਣ ਵਾਲੇ' ਨੂੰ ਹੀ ਕਹਿੰਦੇ ਹਨ। ਫਿਰ ਖਲਿਹਾਰਨ ਤਾਂ ਅਣਹੋਣਾ ਹੀ ਸੁਆਲ ਅਤੇ ਅਣਹੋਣਾ ਈ ਜਵਾਬ ਹੈ। ਬੱਸ ! ਏਹੋ ਦੋ ਸੰਸਾਰੀਆਂ ਦੇ ਸੁਆਲ ਹਨ, ਜਿਹੜੇ ਪਾਖੰਡੀਆਂ ਨੂੰ ਵਧੋਣ ਦੀ ਜੜ ਹਨ। ਬੰਦਗੀ ਦੀ ਚਾਹ ਵਾਲੇ ਨੂੰ-ਸੁਆਲੀ ਬਣ ਕੇ ਕੀਤੀ ਹੋਈ ਬੰਦਗੀ ਫਲ ਨਹੀਂ ਦੇਂਦੀ। ਇਹ ਗੱਲ ਵੱਖਰੀ ਹੈ ਕਿ ਸੌ ਵਿਚੋਂ ਦਸਾਂ ਦੀਆਂ ਕਾਮਨਾਵਾਂ ਪਰਮੇਸ਼ੁਰ ਵੱਲੋਂ ਹੀ ਪੂਰੀਆਂ ਹੋ ਜਾਂਦੀਆਂ ਹਨ। ਇਹਨਾਂ ਪੂਰਨ ਹੋਈਆਂ ਕਾਮਨਾਵਾਂ ਨੂੰ ਹੀ ਪਾਖੰਡੀ ਪ੍ਰਚਾਰਦੇ ਹਨ ਕਿ ਮੇਰੀ ਅਰਦਾਸ ਨਾਲ ਪੁਤ੍ਰ ਜੰਮ ਪਿਆ ਹੈ, ਮੇਰੇ ਦੱਸੇ ਚਾਲੀਹੇ ਨਾਲ ਮੁਖਜ-ਮੰਤ੍ਰੀ ਬਣ ਗਿਆ ਹੈ। ਮੈਂ ਪਿੱਪਲ ਨੂੰ ਪਾਣੀ ਅਤੇ ਕੀੜਿਆਂ ਦੇ ਭੋਣ ਤੇ ਆਟਾ ਪਾਉਣਾ ਦੱਸਿਆ ਤਾਂ ਨੌਕਰੀ ਮਿਲੀ ਹੈ। ਜੇ ਚਾਲੀਹੇ, ਅਰਦਾਸਾਂ, ਪਾਣੀ ਤੇ ਆਟੇ ਆਦਿ ਤੋਂ ਹੀ ਸਭਿ ਕੁਝ ਮਿਲਦਾ ਹੈ ਤਾਂ ਤਾਂ ਕੋਈ ਦੁਨੀਯਾਂ ਵਿੱਚ ਸੁਆਲੀ ਹੀ ਨ ਰਹੇ, ਇਹ ਸਾਰੇ ਪਖੰਡ ਹਨ, ਜੋ ਸਮੇਤ ਪਾਖੰਡੀਆਂ ਦੇ ਤਜਾਗਣ ਯੋਗ ਹਨ। ਕੇਵਲ ਮਨ ਦੇ ਉਤੇਜਨਾਤਮਕ (ਪਾਗਲਪਨ ਚੋਂ) ਖ਼ਿਆਲਾਂ ਨੂੰ ਕਾਬੂ ਰੱਖਣ ਲਈ ਸਿਮਰਨ

ਕਰਨਾ ਹੈ। ਹੋਰ ਕਿਸੇ ਨੂੰ ਪੁਤ, ਧਨ, ਇਸਤ੍ਰੀ, ਜ਼ਮੀਨ, ਨਿਰੋਗਤਾ ਆਦਿਕ ਵਸਤੂ ਨਾ ਮਿਲੀ ਹੈ, ਨਾ ਮਿਲੇਗੀ । ਬੇਸ਼ੱਕ ! ਜਿੰਨਾ ਯਤਨ ਕਰਨਾ ਹੋਵੈ ਕਰ ਕੇ ਵੇਖ ਲੋ ।

'ਜਪੁ' ਉੱਤੇ ਹੋਰ ਵਿਚਾਰ ਵੀ ਹੈ। ਭਾਈ ਸੰਤੋਖ ਸਿੰਘ ਜੀ ਨੇ ਗੁ. ਪ੍ਰ. ਸੂ. ਵਿੱਚ ਇਸ ਗ੍ਰੰਥ ਦਾ ਨਾਮ 'ਜਪੁ' ਲਿਖਿਆ ਹੈ। ਇਹ ਵਿਚਾਰ ਥੋੜ੍ਹੇ ਮਾਤ੍ਰ ਵਿੱਚ ਪਿੱਛੇ ਵੀ ਕਰ ਆਏ ਹਾਂ। ਓਥੇ ਭੀ ਭਾਈ ਜੀ ਦੀਆਂ ਲਿਖੀਆ ਹੋਈਆਂ ਤੁਕਾਂ ਲਿਖ ਆਏ ਹਾਂ। ਟਾਈਟਲ ਪੇਜਾਂ ਤੇ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਤ' ਨਾਮ ਲਿਖਿਆ ਹੋਇਆ ਹੈ ? ਗੁ. ਪ੍ਰ. ਕ. ਕਿਸ ਤਰ੍ਹਾਂ ਸਾਧੂਆਂ ਦੇ ਸਥਾਨ ਅਦਾਲਤ ਵਿੱਚ ਇਹ ਸੁਆਲ ਕਰ ਕੇ ਖੋਹ ਲੈਂਦੀ ਹੈ ? ਅਤੇ ਅਦਾਲਤ ਕਿਸਤਰਾਂ ਫਤਵੇ ਦੇਂਦੀ ਹੈ ? ਹਾਲਾਂ ਕਿ 'ਆਦਿਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਨਾਮ ਦੀ ਦੁਨੀਆਂ ਵਿੱਚ ਕੋਈ ਪੁਸਤਕ ਹੀ ਨਹੀਂ। ਜੇ ਕਿਸੇ ਨੇ ਮੰਨ ਵੀ ਲਿਆ ਹੋਵੇ ਕਿ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਕੋਈ ਗ੍ਰੰਥ ਹੈ ਤਾਂ ਉਸ ਦੀ ਕੋਈ ਵੁੱਕਤ ਨਹੀਂ ਕਿਉਂਕਿ ਉਹ ਕੋਈ ਪ੍ਰਮਾਨ ਨਹੀਂ ਦੇ ਸਕਦਾ। ਸਿਰਫ ਪ੍ਰੈਸ ਵਿੱਚ ਛਪੀ ਬੀੜ ਦਾ ਟਾਈਟਲ ਪੇਜ ਹੀ ਵਿਖਾ ਸਕਦਾ ਹੈ। ਟਾਈਟਲ ਪੇਜ ਤੇ ਲਿਖਿਆ ਹੋਇਆ ਨਾਮ ਜਿੰਨਾਂ ਚਿਰ ਗ੍ਰੰਥ ਦੇ ਅੰਦਰੋਂ ਪ੍ਰਗਟ ਨਾ ਹੋਵੇ—ਨਾਮ ਨਹੀਂ ਹੁੰਦਾ ਹੈ। 'ਗ੍ਰੰਥ ਦਾ ਨਾਮ—ਉਹ ਹੁੰਦਾ ਹੈ, ਜਿਹੜਾ ਕਿ ਪਹਿਲੇ ਮੰਗਲ ਤੋਂ ਅੱਗੇ ਲਿਖਿਆ ਹੋਇਆ ਹੋਵੇ'। ਜੇ ਆਦਿ ਮੰਗਲ ਤੋਂ ਅੱਗੇ ਉਹ ਨਾਮ ਨਾ ਹੋਵੇ ਤਾਂ ਉਹ ਨਾਮ ਪਿਛੋਂ ਲੋਕਾਂ ਰੱਖਿਆ ਹੋਇਆ ਹੀ ਸਾਬਤ ਹੁੰਦਾ ਹੈ ਅਤੇ ਉਸ ਨਾਮ ਦੇ ਅਰਥ ਦੀ ਵੀ ਉਸ ਗ੍ਰੰਥ ਵਿੱਚ ਕੋਈ ਲੱਛਣਾ ਨਹੀਂ ਘਟਦੀ ਹੁੰਦੀ। ਜਿਸ ਤਰ੍ਹਾਂ ਕਿ 'ਕੁਰਾਨ' ਸ਼ਬਦ ਦਾ ਅਰਥ ਕਿਰਾਅੱਤ ਵਾਲਾ (ਪੜ੍ਹਨ ਯੋਗਯ)' ਪੁਸਤਕ ਹੈ (ਅਰਬੀ ਕਿਰਾਅਤਾਂ) ਪੜ੍ਹਨ ਦੇ ਤਰੀਕੇ ਸੱਤ ਹਨ। ਕੁਰਾਨ ਸ਼ਰੀਫ ਸੱਤ ਤਰ੍ਹਾਂ ਪੜ੍ਹਿਆ ਜਾ ਸਕਦਾ ਹੈ-ਅਥਵਾ ਕੁਰਾਨ ਮਜੀਦ ਵਿੱਚ ਸੱਤ ਕਿਸਮ ਦੀ ਅਰਬੀ ਹੈ। ਪਰ ਮੌਜੂਦਾ ਅਰਬੀ ਭਾਸ਼ਾ ਜੋ ਕਿ ਹੁਣ ਮੱਕੇ ਵਿੱਚ ਬੋਲੀ ਜਾਂਦੀ ਹੈ, ਉਸ ਨਾਲੋਂ ਕੁਰਾਨ ਦੀ ਅਰਬੀ ਦਾ ਬਹੁਤ ਫਰਕ ਹੈ। ਸੱਤਾਂ ਤਰੀਕਿਆਂ ਨਾਲ ਇੱਕੋ ਹੀ ਆਯਤ ਦਾ ਉੱਚਾਰਣ ਹੋਵੇ–ਤਾਂ 'ਕੁਰਾਨ' ਲਫ਼ਜ਼ ਦਾ ਸਹੀ ਅਰਥ ਬਣਦਾ ਹੈ। ਪਰ ਕੋਈ ਵਿਦ੍ਵਾਨ੍ਹ ਇੱਕੋ ਆਯਤ ਨੂੰ ਸੱਤਾਂ ਤਰੀਕਿਆਂ ਨਾਲ ਪੜ੍ਹਦਾ ਮੌਜੂਦਾ ਦੁਨੀਯਾ ਵਿੱਚੋਂ ਤਾ ਮਿਲਿਆ ਨਹੀਂ, ਫਿਰਿਸ਼ਤਿਆਂ ਨਾਲ ਮੇਰੀ ਵਾਕਫੀਯਤ ਨਹੀਂ। ਕੀ ਕਰਾਂ ?

'ਕੁਰਾਨ ਹੀ ਕੁਰਾਨ ਦੀ ਤਾਰੀਫ ਕਰਦਾ ਹੈ' ਇਹ ਗੱਲ ਹੋਰ ਵੀ ਬਹੁਤ ਹੈਰਾਨੀ ਵਾਲੀ ਹੈ–ਕਿ ਆਪ ਹੀ ਆਪਣੀ ਉਸਤਤਿ ਕਰੇ ? ਏਸੇ ਤਰ੍ਹਾਂ ਵੇਦਾਂ ਨੂੰ ਵੇਖਿਆ ਹੈ, ਜੋ ਆਪਣੀ ਉਸਤਤਿ ਆਪ ਹੀ ਕਰਦੇ ਹਨ। ਇਹ ਕੀ ਘੋਲ਼—ਮਚੋਲਾ ਪਾ ਰੱਖਿਆ ਹੈ ? ਬਾਈਬਲ ਆਦਿਕ ਧਰਮ ਪੁਸਤਕਾਂ ਵਿੱਚ ਏਹੋ ਰੋਲ-ਘਚੋਲਾ ਪਿਆ ਹੋਇਆ ਹੈ। ਸਟੇਜਾਂ ਤੇ 'ਧੁਰ ਕੀ ਬਾਣੀ ਆਈ'' ਤਿਨਿ ਸਗਲੀ ਚਿੰਤ ਮਿਟਾਈ × ×(ਸੋਰਠਿ ਮ: ੫ ਸਫਾ ੬੨੮) ਆਮ ਸੁਣਾਈ ਜਾਣ ਵਾਲੀ ਤੁਕ ਵੀ ਏਸੇ ਤਰ੍ਹਾਂ ਦੀ ਹੈ।

ਜਪੁ ਇਹ ਨਾਮ ਹੈ-ਸਾਰੀ ਬੀੜ ਦਾ ਅਥਵਾ ਸੰਪੂਰਣ ਬਾਣੀ ਦੇ ਸੰਚਯ ਦਾ 'ਜਪੁ ਗੁਰੂ ਰਾਮਦਾਸ ਜੀ ਕਾ ਨਕਲ ਤੱਤਕਰੇ ਦੇ ਪਾਠ ਤੋਂ ਭੀ ਸਾਰੀ ਬਾਣੀ ਦੇ ਸੰਗ੍ਰਹ ਦਾ ਹੀ ਨਾਮ ਮਾਲੂਮ ਪੈਂਦਾ ਹੈ। ਕਿਉਂਕਿ ਮੂਲ ਮੰਗਲ ਤੋਂ ਬਾਦ 'ਜਪੁ' ਹੀ ਪਾਠ ਹੈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਯਾ ਗੁਰੂ ਗ੍ਰੰਥ ਸਾਹਿਬ ਆਦਿਕ ਨਾਮ ਟਾਇਟਲ ਪੇਜ ਤੇ ਛਾਪਕੇ ਪਬਲਗ ਨਾਲ ਧੋਖਾ ਕੀਤਾ ਹੋਇਆ ਹੈ। ਤਤਕਰੇ ਦਾ ਪ੍ਰਾਰੰਭ ਲਿਖਤ ਬੀੜਾਂ ਵਿੱਚ ਇਉਂ ਹੈ 'ਸੂਚੀਪਤ੍ਰ ਪੋਥੀ ਕਾ ਤਤਕਰਾ ਰਾਗਾਂ ਕਾ' ਇਸ ਤੋਂ 'ਪੋਥੀ' ਨਾਮ ਤਾਂ ਹੋ ਸਕਦਾ ਹੈ। ਪਰ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਕਿਸੇ ਸੂਰਤ ਵਿੱਚ ਵੀ ਨਾਮ ਨਹੀਂ ਬਣਦਾ। ਹਾਂ ! ਇਸ ਦਾ ਮਤਲਬ ਇਹ ਹੈ ਕਿ ''ਇਹ ਜੈਦੇਵ ਆਦਿਕ (ਆਦਿ) ਪਹਿਲੋਂ ਹੋਏ ਸ੍ਰੀ ਗੁਰੂ ਦੇਵਾਂ ਦਾ (ਸੰਗ੍ਰਹ) ਗ੍ਰੰਥ ਹੈ'' 'ਸਾਹਿਬ' ਸ਼ਬਦ ਅਬਦ ਲਈ ਹੈ। ਜਿਸ ਤਰ੍ਹਾ ਗੁਰੂ ਨਾਨਕ ਸਾਹਿਬ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ, 'ਸਿੰਘ ਸਾਹਿਬ' ਜੀ ਆਦਿਕ ਸ਼ਬਦ ਹਨ। ਸ੍ਰੀ ਭਾਈ ਸੰਤੋਖ ਸਿੰਘ ਜੀ ਨੇ ਸੰਪੂਰਣ ਬਾਣੀ ਦਾ ਨਾਮ ਇਉਂ ਵਰਣਨ ਕੀਤਾ ਹੈ ਯਥਾ :—

× ਇਹ ਕ੍ਰਮ ਪ੍ਰਿਥਮੈ ਬਰਨਨ ਕਰਿਯੋ ॥'ਜਪੁ' ਅਰੁ 'ਬੇਦ' ਅਰਥ ਇਕ ਧਰਿਯੋ ॥੨੫

ਬ੍ਰਹਮ ਜਾਨਬੇ ਕੋ ਇਹ ਨਾਮੂ ॥ ਦੋਨਹੁੰ ਪਦ ਸਮਸਰ ਅਭਿਰਾਮੂ ॥

ਯਾ ਤੇ ਪ੍ਰਿਥਮ ਨਾਮ 'ਜਪੁ' ਰਾਖਯੋ॥ਸਭਿ ਗੁਰਬਾਣੀ ਕੋ ਇਹ ਭਾਖਯੋ॥੨੬॥

(ਗੁ. ਪ੍ਰ. ਸੂ. ਰਾ., ੩ ਅੰ. ੪੧)

ਭਾਵਾਰਥ ਇਹ ਹੈ ਕਿ 'ਜਪੁ' ਦਾ ਅਰਥ ਤੇ 'ਵੇਦ' ਦਾ ਅਰਥ ਇਕੋ ਹੈ। ਜਪੁ=ਜਾਣਨਾ ਤੇ ਵੇਦ=ਜਾਨਣਾ ਇਕੋ ਅਰਥ ਰਖਦੇ ਹਨ। ਭਾਵ–ਇਹ ਗ੍ਰੰਥ

'ਵੇਬ ਵਾਂਗੂ ਅਤਿ ਉੱਤਮ ਹੈ' 'ਵੇਦ ਤੁਲਜ ਹੈ' ਅਥਵਾ 'ਵੇਦ ਹੀ ਹੈ' । ਇਹ ਬ੍ਰਹਮ ਨੂੰ ਜਾਨਣ ਦੇ ਹੀ ਦੋਵੇਂ ਨਾਮ ਹਨ ਅਤੇ 'ਜਪੁ' ਤੇ 'ਵੇਦ' ਦੋਵੇਂ (ਅਭਿਰਾਮ) ਸੋਹਣੇ ਪਦ ਬਰੋਬਰ ਦੇ ਹਨ ! (ਸ਼੍ਰੀ ਗੁਰੂ ਜੀ ਨੇ) ਏਸੇ ਵਾਸਤੇ ਪਹਿਲੋਂ 'ਜਪੁ' ਨਾਮ ਰਖਿਆ ਹੈ। ਸਾਰਿਆਂ ਸਤਿਗੁਰਾਂ ਦੀ ਬਾਣੀ ਲਈ ਇਹ ਨਾਮ ਕਹਿਆ ਹੈ। ਇਹ ਸ਼੍ਰੀ ਮਾਨਯੋਗਜ ਭਾਈ ਸੰਤੋਖ ਸਿੰਘ ਜੀ ਦਾ ਕਥਨ ਹੈ।

ਸੰਗੀਤੀ ਕ੍ਰਿਯਾ ਅਨੁਸਾਰ 'ਜਪੁ' ਦਾ ਅਰਥ 'ਰਹਾਉ=ਸਥਾਈ' ਭੀ ਸ਼ੁਧ ਬਣਦਾ ਹੈ।

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥**

**ਪਦ ਅਰਥ :** ਆਦਿ=ਸ਼ੁਰੂਆਤ, ਆਰੰਭ, (ਅ) ਪਹਿਲੋਂ, (ੲ) ਪਹਿਲਾ, (ਸ) ਮੂਲ, ਜੜ੍ਹ, (ਹ) ਵਗੈਰਾ, ਇਤਯਾਦਿ, ਆਦਿਕ। ਸਚੁ=ਸਤਯ, (ਅ) ਠੀਕ, (ੲ) ਪਰਮੇਸ਼੍ਵਰ। ਜੁਗਾਦਿ (ਸੰ. ਸੰਯੁਕਤਾਤ੍) ਸੰਯੋਗ ਸੇ, (ਅ) ਮੇਲ ਨਾਲ (ੲ) ਸੰ ਯੁਗਾਤ੍, ਦੁਹੁੰ ਸੇ, (ਸ) ਦੋਹਾਂ ਨਾਲ, (ਹ) ਯੁੱਗਾਂ ਦੀ ਆਦਿ, ਪਹਿਲਾ ਯੁਗ, ਸਤਯੁਗ।

**ਭਾਵਾਰਥ**—(ਸਤਯ ਸਿਮਰਨ ਦੀ ਪ੍ਰਾਰੰਭਕ ਕ੍ਰਿਯਾ) ਸਚੁ ਤੋਂ (ਆਦਿ) ਆਰੰਭ ਹੁੰਦੀ ਹੈ, ਸਤਯ (ਸਿਮਰਨ) (ਸਤਿਗੁਰ ਦੇ) ਸੰਯੋਗ ਨਾਲ (ਵਧਦਾ) ਹੈ। (ਸਤਯ) ਸਿਮਰਨ ਦੀ ਜੀਵਨ ਮੁਕਤ ਵਯਵਸਥਾ) ਹੈ ਭੀ ਸਤਯ ਹੈ ਅਤੇ ਸ਼੍ਰੀ ਗੁਰੂ ਨਾਨਕ ਜੀ ਕਹਿੰਦੇ ਹਨ ਕਿ ਸਤਯ ਸਿਮਰਨ ਵਾਲਾ ਮਰਨ ਉਪਰਾਂਤ) ਭੀ (ਸਚੁ) ਨਿਤਯ ਪਰਮੇਸ਼੍ਵਰ ਰੂਪ ਹੀ ਹੋਵੇਗਾ ।੧॥

(ਅ) ਸੰਪ੍ਰਦਾਯ ਨੂੰ ਸਚੁ ਤੇ ਵਿਸ਼੍ਵਾਸ਼ ਤਾਂ ਆਇਆ ਹੀ ਨਹੀਂ। ਉਹ ਇਸ ਪਦ ਦੇ ਅਰਥਾਂ ਨੂੰ ਤ੍ਰਿਕਾਲ ਅਤੇ ਚਤੁਰਕਾਲ ਵਿੱਚ ਲੈ ਗਏ ਹਨ। ਕਿ ਪਰਮੇਸ਼੍ਵਰ ਸ੍ਰਿਸ਼ਟੀ ਦੇ ਆਦਿ ਵਿੱਚ ਸੱਚੁ ਸੀ, ਯੁਗਾਂ ਦੀ ਆਦਿ (ਸਤਯੁਗ) ਵਿੱਚ ਵੀ ਸੱਚੁ ਸੀ, ਹੁਣ ਵੀ ਸੱਚੁ ਹੈ ਅਤੇ ਗੁਰੂ ਜੀ ਕਹਿੰਦੇ ਹਨ ਕਿ ਅੱਗੇ ਵੀ ਸੱਚੁ ਹੋਵੇਗਾ। (ੲ) ਆਦਿ ਸਚੁ=ਪਰਮੇਸ਼੍ਵਰ, ਯੁੱਗਾਂ ਦੀ ਆਦਿ (ਸ੍ਰਿਸ਼ਟੀ ਦੀ ਆਦਿ ਵਿੱਚ ਸਚੁ ਸੀ, ਹੁਣ ਭੀ ਸੱਚੁ ਹੈ ਅਤੇ ਸ਼੍ਰੀ ਗੁਰੂ ਨਾਨਕ ਜੀ ਕਹਿੰਦੇ ਹਨ ਅੱਗੇ ਭੀ ਸੱਚੁ ਹੋਸੀ। ਇਹ ਦੋ ਅਰਥ ਕਰਦੇ ਹਨ।

ਗੁਰਬਾਣੀ ਦਾ ਮੂਲ ਸਿਧਾਂਤ 'ਸਚੁ' ਹੈ। ਜਿਹੜਾ ਪੁਰਸ਼ ਸਚੁ ਨਹੀਂ ਬੋਲਦਾ ਉਸਦਾ ਸ਼੍ਰੀ ਗੁਰੂ ਬਾਣੀ ਨਾਲ ਯਾ ਪਰਮੇਸ਼੍ਵਰ ਨਾਲ ਭੀ ਕੋਈ ਵਾਸਤਾ ਨਹੀਂ। ਪਰਮੇਸ਼੍ਵਰ ਤਾਂ ਕਿਸੇ ਨੂੰ ਅਜ ਤਕ ਨਾ ਦਿਸਿਆ ਹੈ ਅਤੇ ਨਾਂ ਹੀ ਦਿਸੇਗਾ। ਪਰ-ਮੇਸ਼੍ਵਰ ਦੇ ਮੰਨਣ ਵਾਲੇ ਲਈ ਇਕ ਹੀ ਕਸੌਟੀ ਸ਼ੱਚੁ ਦੀ ਹੈ। ਪਰਮੇਸ਼੍ਵਰ ਤਿਨ ਕਾਲ ਵਿੱਚ ਕਹਿਣ ਨਾਲ ਕੁਝ ਘਟ ਨਹੀਂ ਜਾਂਦਾ ਅਤੇ ਚਾਰ ਕਾਲ ਵਿੱਚ ਕਹਿਣ ਨਾਲ ਕੁਝ ਵਧ ਨਹੀਂ ਜਾਣਾ। ਪਰਮੇਸ਼੍ਵਰ ਦੀ ਬਜ਼ੁਗੀ ਵਿੱਚ ਕਾਲ (ਸਮਯ) ਦੀ ਕ੍ਰਿਯਾ ਹੈ ਹੀ ਨਹੀਂ। ਕਾਲ ਖੁਦ ਪਰਮੇਸ਼੍ਵਰ ਹੈ। ਕਾਲ ਦੀ ਕ੍ਰਿਯਾ ਕਾਲ ਨੂੰ ਵਜਾਪ ਹੀ ਨਹੀਂ ਸਕਦੀ। ਕਾਲ ਕ੍ਰਿਯਾ ਵਿੱਚ 'ਭੀਤਾਂਧਕਾਰ ਨਯਾਯ' ਅਦੁਤਿਯ ਹੋਣ ਤੋਂ ਘਟਿਦਾ ਨਹੀਂ। ਮਕਾਨ ਦੀ ਦੀਵਾਰ ਦਾ ਹਨੇਰਾ—ਨ ਦੀਵਾਰ ਨੂੰ ਦੁਖ ਦੇਂਦਾ ਹੈ ਅਤੇ ਨ ਹੀ ਹਨੇਰਾ ਆਪ ਦੁਖੀ ਹੁੰਦਾ ਹੈ।

ਸੋਚੈ ਸੋਚਿ ਨ ਹੋਵਈ, ਜੇ ਸੋਚੀ ਲਖ ਵਾਰ ॥

ਚੁਪੈ ਚੁਪਿ ਨ ਹੋਵਈ, ਜੇ ਲਾਇ ਰਹਾ ਲਿਵਤਾਰ ॥

ਭੁਖਿਆ ਭੁਖ ਨ ਉਤਰੀ, ਜੇ ਬੰਨਾ ਪੁਰੀਆ ਭਾਰ ॥

ਸਹਸ ਸਿਆਣਪਾ ਲਖ ਹੋਹਿ, ਤ ਇਕ ਨ ਚਲੈ ਨਾਲਿ ॥

ਕਿਵ ਸਚਿਆਰਾ ਹੋਈਐ ? ਕਿਵ ਕੂੜੈ ਤੁਟੈ ਪਾਲਿ ॥

ਹੁਕਮਿ ਰਜਾਈ ਚਲਣਾ, ਨਾਨਕ ਲਿਖਿਆ ਨਾਲਿ ॥੧॥

**ਪਦ ਅਰਥ** :—ਸੋਚੈ—ਸ਼ੋਚ ਨਾਲ, ਨ੍ਹੋਣ ਧੋਣ ਤੋਂ, ਸੋਚਿ=ਸ਼ੋਚ, ਪਵਿਤ੍ਰਤਾ, (ਅ) ਮਨ ਦੀ ਨਿਰਮਲਤਾ, ਸੋਚੀ=ਮੈਂ ਨ੍ਹਾਵਾਂ, ਚੁਪਿ=ਮੋਨ ਕ੍ਰਿਯਾ, (ਅ) ਮਨ ਦੀ ਨਿਰਵਿਕਲਪਤਾ। ਤਾਰ=ਤਾੜ, (ਅ) ਅੱਖਾਂ ਦੇ ਇਕ ਟੱਕ ਵੇਖਣ ਦੀ ਕ੍ਰਿਯਾ, (ੲ) ਬਹੁਤ, (ਸ) ਤੰਤੀ, (ਹ) ਸਾਜ਼ਾਂ ਦੀ ਤਾਰ, (ਕ) ਲੋਹੇ ਪਿਤਲ ਦੀ ਤਾਰ (ਖ) ਤੇਲ ਦੀ ਧਾਰ, (ਗ) ਇਕਰਸ, ਲਗਾਤਾਰ। ਭੁਖਿਆ=ਹੇ ਭੁੱਖੇ ! (ਅ) ਭੁਖੇ ਦਾ ਬਹੁਵਚਨ, (ੲ) ਮੰਗਤੇ, (ਸ) ਭੁਖੇ ਰਹਿਣ ਤੋਂ। (ਹ) ਭੁਖ (ਸੰ. ਕਸ਼ੁਧਾ)

ਖਾਣ ਦੀ ਇਛਾ, (ਕ) ਲੋਭ, (ਖ) ਤ੍ਰਿਸ਼ਨਾ। ਸਹਸ=ਸੰਸ਼ਯ, (ਅ) ਹਜ਼ਾਰ, (ੲ) ਸੋ, (ਸ) ਤੁਰੰਤ। ਰਜਾਈ=ਰਜ਼ਵਾਲਾ, ਹੁਕਮਰਾਨ, (ਅ) ਰਜ਼ਾ=ਹੁਕਮ, ਆਗਜਾ (ੲ) ਭਾਣੇ ਵਿਚ, ਰਜ਼ਾ ਮੇ, (ਸ) ਸੰਤੁਸਟ, ਪ੍ਰਸੰਨ।

**ਭਾਵਾਰਥ**–ਨ੍ਹੋਣ ਧੋਣ ਤੋਂ ਨਿਰਮਲਤਾ ਨਹੀਂ ਹੁੰਦੀ, ਜੇ (ਤਜੁਰਬਾ ਨਹੀਂ) ਤਾਂ ਲੱਖਾ ਵਾਰ ਨ੍ਹਾ ਧੋ (ਕੇ ਵੇਖ) ਲਈਂ ! ਮੋਨ ਤੋਂ ਨਿਰਵਕਲਪਤਾ ਨਹੀਂ ਹੁੰਦੀ ਜੇ (ਤਜੁਰਬਾ ਨਹੀਂ) ਤਾਂ (ਤਾਰ) ਇਕਰਸ਼ (ਲਿਵ) ਮੋਨ (ਸਾਧ ਕੇ ਸਮਾਧਿ) ਲਾ ਰਹੀਂ (ਤਜੁਰਬਾ ਹੋ ਜਾਵੇਗਾ)। ਹੇ ਭੁਖੇ ! (ਤੇਰੀ) ਭੁੱਖ ਨਹੀਂ ਲਥੀ, ਜੇ (ਤੈਨੂੰ) ਭਾਰ ਸਮੂਹ ਪੁਰੀਆਂ ਸ੍ਰਿਸਟੀਆਂ ਦੀ (ਬੰਨਾ) ਅਖੀਰ ਦੀ ਹੱਦ ਤੇ ਵੀ (ਤੂੰ ਫਤਿਹਯਾਬ ਹੋਕੇ ਪੁਜ ਗਿਆ) ਹੈਂ । ਜੇ ਚਿੰਤਾ ਦੀਆਂ ਸਿਆਣਪਾਂ ਲਖਾਂ ਹੋਣਗੀਆਂ ਤਾਂ ਵੀ (ਸਚ ਦੇ ਸਾਧਨ) ਨਾਲ ਇਕ ਵੀ ਨਾਂ ਚਲੇਗੀ। ਕਿਉਂਕਿ ਸੁਆਲ ਇਹ ਹੈ ਕਿ ਸੱਚ ਕਿਵੇਂ ਹੋਈਏ ? ਤੇ ਝੂਠ ਦੀ (ਪਾਲਿ) ਵਟ ਕਿਵੇਂ ਟੁਟੇ ? ਅਗਾਂਹ ਨੂੰ ਮੈਂ ਭਾਣੇ ਵਿੱਚ ਸੰਤੁਸ਼ਟ ਹੋ ਕੇ ਤੁਰਨਾ ਚਾਹੁੰਦਾ ਹਾਂ ਸ੍ਰੀ ਗੁਰੂ ਜੀ ਕਹਿੰਦੇ ਹਨ ਮਾਲੂਮ ਪੈਂਦਾ ਹੈ ਕਿ–ਇਹ (ਸਤਜ) ਮੇਰੇ ਨਾਲ ਲਿਖਿਆ ਹੋਇਆ ਹੈ।

**ਵਿਚਾਰ**—ਗੁਰੁਬਾਣੀ ਦਾ ਮੁਖ ਉਦੇਸ਼ ਜੀਵਨ ਸੁਧਾਰ ਹੈ। ਕਾਮ ਦੇ ਤਜਾਗ ਨਾਲ ਜਵਾਨ ਉਮਰ ਦਾ ਜੀਵਨ ਵਿਗੜਦਾ ਹੈ ਅਤੇ ਕਾਮ ਦਾ ਤਜਾਗ ਸਦਾ ਲਈ ਹੋ ਹੀ ਨਹੀਂ ਸਕਦਾ। ਕਿਉਂਕਿ ਮਨੁਖ ਦਾ ਉਪਾਦਨ ਕਾਰਣ ਕਾਮ ਹੈ । ਨਜਾਜ ਅਨੁਸਾਰ ਆਕਾਸ਼ ਸਤਜ ਹੈ ਅਤੇ ਕਾਮ. ਕ੍ਰੋਧ, ਲੋਭ, ਮੋਹ ਤੇ ਅਹੰ ਪੰਜੇ ਆਕਾਸ਼ ਦੀਆਂ ਪ੍ਰਕ੍ਰਿਤੀਆਂ ਹਨ। ਜਿਸ ਦਾ ਕਾਰਣ ਸਤਜ ਹੁੰਦਾ ਹੈ, ਉਸਦਾ ਕਾਰਜ ਵੀ ਸਤਜ ਹੁੰਦਾ ਹੈ। ਇਸ ਕਾਰਣ ਕਾਮ ਆਦਿਕਾਂ ਦਾ ਕਦੀ ਨਾਸ਼ ਨਹੀਂ ਹੁੰਦਾ। ਸਨਜਾਸੀ ਮਤ ਦੇ ਝੂਠੇ ਪ੍ਰਚਾਰ ਨੇ ਲੋਕਾਂ ਨੂੰ ਵਰਗਲਾਇਆ ਹੋਇਆ ਹੈ ਕਿ ਇਹ ਪੰਜੇ ਤਜਾਗੇ ਜਾ ਸਕਦੇ ਹਨ। ਇਹ ਪੰਜ ਕਦੀ ਤਜਾਗੇ ਨਹੀਂ ਜਾ ਸਕਦੇ ਅਤੇ ਪੰਜਾਂ ਦੇ ਤਜਾਗੀ ਬਣਨ ਵਾਲੇ–ਅੰਤ ਝੂਠੇ ਸਾਬਤ ਹੋ ਜਾਂਦੇ ਹਨ। ਨ ਉਹਨਾਂ ਦਾ ਅਪਣਾ ਜੀਵਨ ਸੁਧਰਦਾ ਹੈ ਅਤੇ ਨਾਂ ਹੀ ਕਿਸੇ ਦਾ ਸੁਧਾਰ ਕਰ ਸਕਦੇ ਹਨ। ਦੁਨੀਆਂ ਦੇ ਧਰਮੀ ਆਗੂਆਂ ਨੂੰ ਜੇ ਇਸ ਕਸਵੱਟੀ ਤੇ ਪਰਖਿਆ ਜਾਵੇ ਤਾਂ ਕੋਈ ਵੀ ਪੂਰਾ

ਨਹੀਂ ਨਿਕਲਦਾ। ਲੋਕਾਂ ਨੂੰ ਕਾਮ ਕ੍ਰੋਧ ਆਦਿਕ ਦਾ ਤਯਾਗ ਕਟਨਾ ਕਹਿਣ ਵਾਲੇ ਆਪ ਕਾਮ ਕ੍ਰੋਧ ਵਿੱਚ ਫਸੇ ਹੋਏ ਦਿਸਦੇ ਹਨ। ਫਿਰ ਜੀਵਨ ਸੁਧਾਰ ਵਾਲੀ ਕਿਹੜੀ ਬਜ਼ੁਰੀ ਬਾਕੀ ਰਹੀ ? ਉਹ ਕੇਵਲ 'ਸਤਜ' ਹੈ। ਸਚ ਤੋਂ ਬਿਨਾਂ ਮਨ ਨਿਰਮਲ ਨਹੀਂ ਹੁੰਦਾ। ਸਚ ਤੋਂ ਬਿਨਾਂ ਨਿਤਨੇਮ ਵੀ ਮਨ ਨੂੰ ਗੰਧਲਾ ਕਰਦਾ ਹੈ। ਲੋਕ ਜਪੁ ਜੀ, ਸੁਖਮਣੀ, ਗੀਤਾ, ਕੁਰਾਨ ਪੜ ਕੇ ਵੀ ਸੱਚ ਤੋਂ ਬਿਨਾਂ ਜੀਵਨ ਨਹੀਂ ਸੁਧਾਰ ਸਕਦੇ। ਉਸ ਵਿਚੋਂ ਜੇ ਝੂਠ ਦੀ ਵੱਟ ਟੁਟੇ ਤਾਂ ਸਚ ਹੋ ਸਕੀਏ। ਪਰ ਸਚ ਕਿਸੇ ਬਾਹਰਲੇ ਸਾਧਨ ਨਾਲ ਨਹੀਂ ਮਿਲਦਾ। ਜੇ ਉਹ ਜੀਵ ਦੇ ਪੈਦਾਯਸ਼ ਦੇ ਨਾਲ ਹੀ ਕਰਮ ਲੇਖ ਵਿੱਚ ਜੋ ਲਿਖਿਆ ਹੋਵੇ ਤਾਂ ਮਿਲਦਾ ਹੈ। ਸਚੇ ਨੂੰ ਕਸ਼ਟ ਬਹੁਤ ਆਉਂਦੇ ਹਨ। ਕਸ਼ਟਾਂ ਦੇ ਦੂਰ ਕਰਨ ਲਈ ਆਨੰਦ ਨਾਲ (ਹੁਕਮਿ) ਭਾਣੇ ਵਿੱਚ ਹੀ ਚਲਣ ਦਾ ਸਾਧਨ ਕਾਮਯਾਬ ਹੁੰਦਾ ਹੈ। ਸਚ ਨਾਲ ਪਰਮੇਸ੍ਵਰ ਦੇ ਭਾਣੇ ਦਾ ਪਰਮ ਸੰਬੰਧ ਹੈ।

**ਸੰਪ੍ਰਦਾਯ**—'ਸ਼ਹਸ ਸਿਆਣਪਾਂ ਲਖ ਹੋਹਿ ਤਾਂ ਇਕ ਨ ਚਲੈ ਨਾਲਿ' ਨੂੰ (ਕਾਲ) ਮੌਤ ਵਲ ਮੁਖਾਤਬ ਕਰ ਕੇ ਅਰਥ ਕਰਦੀ ਹੈ। ਹੁਕਮਿ ਰਜਾਈ ਤੋਂ 'ਭਾਣਾ' ਅਤੇ 'ਲਿਖਿਆ ਨਾਲਿ' ਤੋਂ 'ਪਰਾਰਬਧਿ' ਭਾਵ ਕਢਦੀ ਹੈ। ਮੇਰੀ ਸਮਝ ਅਨੁਸਾਰ ਇਹ ਸੱਚ ਦੇ ਪ੍ਰਕਰਣ ਤੋਂ ਉਲਟ ਹੋ ਜਾਣ ਵਾਲੇ ਭਾਵ ਹਨ।

ਹੁਕਮੀ ਹੋਵਨਿ ਆਕਾਰ, ਹੁਕਮੁ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ, ਹੁਕਮਿ ਮਿਲੈ ਵਡਿਆਈ ॥
ਹੁਕਮੀ ਉਤਮੁ ਨੀਚੁ, ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥
ਇਕਨਾ ਹੁਕਮੀ ਬਖਸੀਸ, ਇਕਿ ਹੁਕਮੀ ਸਦਾ ਭਵਾਈਅਹਿ ॥
ਹੁਕਮੈ ਅੰਦਰਿ ਸਭੁ ਕੋ, ਬਾਹਰਿ ਹੁਕਮ ਨ ਕੋਇ ॥
ਨਾਨਕ ਹੁਕਮੈ ਜੇ ਬੁਝੈ, ਤਾਂ ਹਉਮੈ ਕਹੈ ਨ ਕੋਇ ॥੨॥

**ਪਦ ਅਰਥ**—ਹੁਕਮੀ=ਹੁਕਮ ਵਿੱਚ, (ਅ) ਹੁਕਮਵਾਲਾ, (ੲ) ਹੁਕਮ ਨਾਲ ਜਿਸ ਦਾ ਸਬੰਧ ਹੈ। ਆਕਾਰ=ਨਕਸ਼ਾ,(ਅ) ਦਿਮਾਗੀ ਕਾਢ; (ੲ) ਜਿਸਮ, ਸ਼ਰੀਰ; ਸ਼੍ਰਿਸਟੀ, (ਹ) ਬਣਾਵਟ, (ਕ) ਸ਼ਕਲ, ਸੂਰਤ। ਹੁਕਮੁ=ਹੁਕਮਰਾਨ, (ਅ) ਬਾਦਸ਼ਾਹ

(ੲ) ਹਕੂਮਤ ਕਰਨ ਵਾਲਾ । ਜੀਅ=ਜਿਸ ਦਾ ਸਬੰਧ ਜੀਵਨ ਨਾਲ ਹੈ, ਜੀਵ, (ਅ) ਤੁਰਨ ਫਿਰਨ ਵਾਲਾ ਜੀਵ, (ੲ) ਜ਼ਿੰਦਗੀ ਵਾਲਾ, (ਸ) ਮਨੁਖ, (ਹ) ਦਿਲ, ਬਖਸੀਸ਼=ਬਖ਼ਸ਼ਸ਼, ਦਾਨ, (ਅ) ਮਿਹਰਬਾਨੀ, (ੲ) ਮੁਕਤ, ਅਜ਼ਾਦ, ਬੂਝੈ=ਸਮਝੇ ਜਾਣੈ, ਹਉਮੈ=ਮੈਹਾਂ ।

**ਭਾਵਾਰਥ**—(ਸੱਚ ਰੂਪ ਪਰਮੇਸਵਰ ਦੇ) ਹੁਕਮ ਵਿਚ (ਹੁਕਮ ਮੰਨਣ ਵਾਲੇ ਮਹਾਂਪੁਰਖਾਂ ਦੇ ਵਿਚ) (ਆਕਾਰ) ਦਿਮਾਗੀ ਕਾਢ (ਹੋਵਨਿ) ਉਪਜਦੀ ਹੈ.ਪਰ ਹੁਕਮ (ਸਤਜ) ਪਰਮੇਸ਼ਵਰ) ਦਾ ਵਰਣਨ ਨਹੀਂ ਕੀਤਾ ਜਾ ਸਕਦਾ । ਦਿਮਾਗੀ ਕਾਢਾਂ ਕਿਹੜੀਆਂ ਕਿਹੜੀਆਂ ਹਨ ? ਉਹਨਾਂ ਨੂੰ ਦਸਦੇ ਹਨ ਕਿ ਕਈ ਮੰਨਦੇ ਹਨ) ਹੁਕਮ ਵਿਚ ਹੀ ਜੀਵਨਧਾਰੀ ਉਪਜਦੇ ਹਨ । (ਕੁਝ ਮੰਨਦੇ ਹਨ ਕਿ) ਹੁਕਮ ਵਿਚ (ਵਡਿ-ਆਈ) ਪ੍ਰਭੁਤਾ ਮਿਲਦੀ ਹੈ । (ਕੁਝ ਕੁ ਮੰਨਦੇ ਹਨ) ਹੁਕਮ ਵਿਚ ਚੰਗੇ ਬੁਰੇ ਬਣ ਜਾਂਦੇ) ਹਨ, (ਕਈ ਕਹਿੰਦੇ ਹਨ ਕਿ) ਹੁਕਮਿ ਵਿਚ ਹੀ (ਸਿਰ ਦਾ ਲੇਖ) ਲਿਖਿਆ (ਗਿਆ) ਹੈ, [ਕਈ ਮੰਨਦੇ ਹਨ ਕਿ] ਹੁਕਮ ਵਿਚ ਹੀ ਸੁਖ ਦੁਖ ਪਾਈਦੇ ਹਨ । (ਇਕਨਾ) ਕਈਆਂ ਨੂੰ (ਨਿਸ਼ਚਯ ਹੈ ਕਿ) ਹੁਕਮ ਵਿਚ ਬਖ਼ਸ਼ਸ਼ ਹੁੰਦੀ ਹੈ, (ਇਕਿ) ਕਈ [ਮੰਨਦੇ ਹਨ ਕਿ] ਹੁਕਮ ਵਿਚ ਹੀ ਸਦਾ (ਭਵਾਈਅਹਿ) ਚਕ੍ਰ ਕਟੀਦੇ ਹਨ । ਹੈਨ [ਪ੍ਰਸ਼ਨः–ਤਾਂ ਹੁਕਮ ਵਿਚ ਸਭ ਕੋਈ ਅਤੇ ਹੁਕਮ ਤੋਂ ਬਾਹਰ ਕੋਈ ਨਹੀਂ । ਉੱਤਰ ;–] ਪਰ ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਜੇ (ਕੋਈ ਸਹੀ ਕਰ ਕੇ ਸਤਜ ਰੂਪ) ਹੁਕਮ ਨੂੰ ਸਮਝੇ ਤਾਂ, ਮੈਂ ਹਾਂ' (ਇਹ ਗਲ) ਕੋਈ ਨ ਆਖੇ (ਭਾਵ–ਜਿਹੜੇ 'ਮੈਂ ਹਾਂ' ਕਹਿੰਦੇ ਹਨ ਉਹਸਚ ਹੁਕਮ ਨੂੰ ਨਹੀਂ ਸਮਝਦੇ) ॥੨॥

**ਵਿਚਾਰ**—ਪਰਮੇਸਵਰ ਦਾ ਰੂਪ 'ਆਦਿ ਸਚੁ' ਹੈ । ਉਸ ਨੂੰ 'ਓ ਸਤਿ' ਕਿਹਾ ਹੈ । ਸਚ ਬੋਲਣ ਨਾਲ ਦਿਮਾਗੀ ਪ੍ਰਮਾਣੂ ਸ਼ੁੱਧ ਰਹਿੰਦੇ ਹਨ । ਕਾਮਾਦਿ ਦੀ ਰੋਕ ਨਾਲ ਦਿਮਾਗੀ ਪ੍ਰਮਾਣੂ ਸ਼ੁੱਧ ਰਹਿੰਦੇ ਹਨ । ਬਲਕਿ ਝੂਠ ਵੱਲ ਵੀ ਲੈ ਜਾਂਦੇ ਹਨ । ਕਈ ਕਾਵਮੀ ਕਈਆਂ ਇਸਤਰੀਆਂ ਨੂੰ ਭੈਣਾਂ ਕਹਿੰਦੇ ਹੋਏ ਭੋਗਦੇ ਹਨ । ਕਈ ਇਸਤ੍ਰੀਆਂ ਭਰਾ ਕਹਿ ਕੇ ਉਹਨਾਂ ਨਾਲ ਭੋਗ ਕਰਦੀਆਂ ਹਨ ਇਹ ਕਾਮ ਦੇ ਰੋਗ ਦਾ ਫਲ ਝੂਠ ਵਿਚ ਚਲੇ ਜਾਣਾ ਨਿਕਲਿਆ । ਕਾਮ ਤਾ ਰੁਕ ਸਕਦਾ ਹੀ ਨਹੀਂ ਯਥਾ :—

ਦੋਧਕ × × ਨਾਰ ਨ ਸੇਵ ਕਰੈਂ ਨਿਜ ਨਾਥੰ॥ਲੀਨਹਿ ਰੋਸ ਫਿਰੇ ਜਿਯ ਸਾਥੰ ॥

ਕਾਮਨਿ ਕਾਮ ਕਹੂੰ ਨ ਸਤਾਵੈ ॥ ਕਾਮ ਬਿਨਾ, ਕੋਊ ਕਾਮ ਨ ਭਾਵੈ॥੪॥

ਤੋਮਰ ਛੰਦ॥ ਪੂਜੇ ਨ ਕੋ ਤ੍ਰਿਯ ਨਾਥ ॥ ਐਂਠੀ ਫਿਰੈਂ ਜਿਯ ਸਾਥ ॥

ਦੁਖਵੈ ਨ ਤਿਨ ਕਉ ਕਾਮ ॥ ਤਾਂ ਤੇ ਨ ਬਿਨਵਤਿ ਬਾਮ ॥੫॥

ਕਰਹੈਂ ਨ ਪਤਿ ਕੀ ਸੇਵ ॥ ਪੂਜੈਂ ਨ ਗੁਰ ਗੁਰਦੇਵ ॥

ਧਰਹੈਂ ਨ ਹਰਿ ਕੋ ਧਯਾਨ ॥ ਕਰਹੈਂ ਨ ਨਿਤਯ ਸਨਾਨ ॥੬॥

ਤਬਿ ਕਾਲਪੁਰਖ ਬੁਲਾਇ ॥ ਬਿਸਨੈ ਕਹਯੋ ਸਮੁਝਾਇ ॥

ਸਸਿ ਕੋ ਧਰਹੁ ਅਵਤਾਰ ॥ ਨਹ ਆਨ ਬਾਤ ਬਿਚਾਰ ॥੭॥

ਤਬਿ ਬਿਸਨੁ ਸੀਸ ਨਿਵਾਇ ॥ ਕਰ ਜੋਰ ਕਹੀ ਬਨਾਇ ॥

ਧਰਿਹੋਂ ਦਿਨਾਂਤ-ਵਤਾਰ ॥ ਜਿਤ ਹੋਇ ਜਗਤ ਕੁਮਾਰ ॥੮॥ × ×

(ਚੰਦ੍ਰ ਅਵਤਾਰ)

ਕਾਮ ਦੀ ਪੈਦਾਯਸ਼ ਪਰਮੇਸ਼ੂਰ ਵੱਲੋਂ ਹੋਈ ਹੈ। ਇਸੇ ਵਾਸਤੇ ਕਾਮ ਰੁਕ ਨਹੀਂ ਸਕਦਾ, ਦਿਮਾਗੀ ਸਤਹ ਏਡੀ ਭੇੜੀ ਹੋ ਜਾਂਦੀ ਹੈ ਕਿ ਮਨੁਖ ਇਸ ਦੇ ਫਲ ਨੂੰ ਨਾਂ ਸਮਝਦਾ ਹੋਇਆ ਝੂਠ ਨੂੰ ਅੰਗੀਕਾਰ ਕਰਨ ਤੇ ਤੁਲਜ ਜਾਂਦਾ ਹੈ। ਬਨਿਸਬਤ ਝੂਠ ਦੇ 'ਸਚ' ਕਾਮ ਦੇ ਸਹੀ ਮਾਰਗ ਨੂੰ ਪ੍ਰਦਰਸ਼ਤ ਕਰਦਾ ਹੈ। ਹਦੀਸ ਵਿੱਚ ਲੁਕਮਾਨ ਹਕੀਮ ਦੀ ਕਥਾ ਆਈ ਹੈ। ਲੁਕਮਾਨ ਨੂੰ ਪੁਛਿਆ ਕਿ ਤੂੰ (ਤਪ) ਗੋਸ਼ਾ ਨਸ਼ੀਨੀ ਬੰਦਗੀ ਕੋਈ ਨਹੀਂ ਕੀਤੀ। ਫਿਰ ਤੈਨੂੰ ਐਡੀ ਬਜ਼ੁਰਗੀ (ਪੈਗੰਬਰੀ) ਕਿਸ ਤਰ੍ਹਾਂ ਮਿਲ ਗਈ ? ਲੁਕਮਾਨ ਨੇ ਕਿਹਾ ਕਿ ਮੇਰੀ ਜ਼ਿੰਦਗੀ ਦੇ ਦੋ ਅਸੂਲ ਰਹੇ ਹਨ; (੧) ਮੈਂ ਕਿਸੇ ਦੀ ਰੋਜ਼ੀ ਵਿਚ ਭੰਗ ਪੌਣ ਦੀ ਕੋਸ਼ਿਸ਼ ਨਹੀਂ ਕੀਤੀ। (੨) ਮੈਂ ਕਦੀ ਝੂਠ ਨਹੀਂ ਬੋਲਿਆ। ਇਸ ਵਾਸਤੇ ਮੈਨੂੰ ਪੈਗੰਬਰੀ ਮਿਲੀ ਹੈ। ਜਿਹੜਾ ਆਦਮੀ ਕਿਸੇ ਦੀ ਰੋਜ਼ੀ ਵਿਚ ਵਿਘਨ ਨਹੀਂ ਪੌਂਦਾ ਅਤੇ ਸੱਚ ਬੋਲਦਾ ਹੈ। ਉਹੀ ਖ਼ੁਦਾ ਦਾ ਭੇਜਿਆ ਹੋਇਆ ਪੈਗੰਬਰ ਹੈ ਅਤੇ ਉਸੇ ਨੂੰ ਖ਼ੁਦਾ (ਰਸੂਲ) ਕਾਸਦ ਬਣੌਂਦਾ ਹੈ।

ਸੱਚ ਬੋਲਣ ਵਿੱਚ ਕਿੰਨੀ ਕੁ ਤਾਕਤ ਹੈ ? ਏਸ ਪ੍ਰਸ਼ਨ ਦਾ ਉੱਤਰ ਤੀਜੀ ਪਉੜੀ ਵਿਚ ਉਚਾਰਿਆ ਹੋਇਆ ਹੈ :—

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥ ਗਾਵੈ ਕੋ ਦਾਤਿ ਜਾਣੈ ਨੀਸਾਣੁ ॥
ਗਾਵੈ ਕੋ ਗੁਣ ਵਡਿਆਈਆਚਾਰ ॥ ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥
ਗਾਵੈ ਕੋ ਸਾਜਿ ਕਰੇ ਤਨੁ ਖੇਹ ॥ ਗਾਵੈ ਕੋ ਜੀਅ ਲੈ ਫਿਰਿ ਦੇਹ ॥
ਗਾਵੈ ਕੋ ਜਾਪੈ ਦਿਸੈ ਦੂਰਿ ॥ ਗਾਵੈ ਕੋ ਵੇਖੈ ਹਾਦਰਾ ਹਦੂਰਿ ॥
ਕਥਨਾ ਕਥੀ ਨ ਆਵੈ ਤੋਟਿ ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥
ਦੇਦਾ ਦੇ ਲੈਦੇ ਥਕਿ ਪਾਹਿ ॥ ਜੁਗਾ ਜੁਗੰਤਰਿ ਖਾਹੀ ਖਾਹਿ ॥
ਹੁਕਮੀ ਹੁਕਮੁ ਚਲਾਏ ਰਾਹੁ ॥ ਨਾਨਕ ਵਿਗਸੈ ਵੇਪਰਵਾਹੁ ॥੩॥

ਭਾਵਾਰਥ :—ਜੇ ਕੋਈ (ਸੱਚ) ਨੂੰ (ਤਾਣੁ) ਤਾਕਤ ਨਾਲ ਗਾਵੇਗਾ ਤੀ ਹਾਂ ਕਿਸੇ ਵਿੱਚ ਤਾਕਤ (ਪੈਗੰਬਰ ਬਨਣ ਦੀ) ਆਵੇਗੀ ? ( ਸੱਚ ਦੀ ਬੰਦਗੀ ਕੋਈ ਵਿਰਲਾ ਹੀ ਕਰਦਾ ਹੈ, ਲੋਕ ਰਾਹ ਵਿੱਚ ਹੀ ਰਹਿ ਜਾਂਦੇ ਹਨ, ਰਾਹ ਵਿੱਚ ਰਿਹਾਂ ਹੋਇਆ ਦਾ ਜ਼ਿਕਰ ਹੈ ਕਿ) ਕੋਈ (ਮੈਂ) ਦਾਤਿ) ਦਾਤਾਂ ਵਾਲਾ ਹਾਂ ਲੋਕ ਮੈਨੂੰ (ਨੀਸਾਣੁ) ਮਸ਼ਹੂਰ ਜਾਣੈ (ਇਸ ਲਈ ਸਤਜ ਨੂੰ ਗੌਂਦਾ ਹੈ, ਉਸ ਨੂੰ ਇਹ ਪ੍ਰਾਪਤਿ ਤਾਂ ਹੋ ਜਾਂਦਾ ਹੈ, ਪਰ ਅਸਲ ਸਤਜ ਥਜੂਰੀ ਤੋਂ ਭੁੱਲਾ ਹੋਇਆ ਹੈ) ਕੋਈ ਗੁਣ ਵਡਿਆਈਆਂ ਦੀ ਚਾਲ ਵਿੱਚ ਪਿਆ ਹੋਇਆ ਗੌਂਦਾ ਰਹਿੰਦਾ ਹੈ) (ਉਸ ਨੂੰ ਗੁਣ ਅਤੇ ਵਡਿਆਈਆਂ ਦੀ ਚਾਲ ਮਿਲ ਜਾਂਦੀ ਹੈ ਪਰ ਅਮਲ ਕੇਵਲ ਸਤਜ ਥਜੂਰੀ ਤੇ ਉਹ ਵੀ ਭੁੱਲਾ ਹੋਇਆ ਹੈ ।) ਕੋਈ ਕਠਿਨ ਵਿਦਿਆ ਨੂੰ ਵੀਚਾਰਨ ਲਈ ਗੌਂਦਾ ਹੈ (ਉਸ ਨੂੰ ਕਠਿਨ ਵਿਦਜਾ ਦੀ ਵਿਚਾਰ ਮਿਲ ਵੀ ਜਾਂਦੀ ਹੈ, ਪਰ ਅਸਲ ਤੋਂ ਤਾਂ ਉਲਟ ਹੋ ਗਿਆ )। ਕੋਈ (ਖੇਹ) ਧੂੜਿਮਯ ਸ਼ਰੀਰ ਨੂੰ (ਸਾਜਿ) ਸਜਾਵਣ ਵਾਸਤੇ ਗੌਂਦਾ ਹੈ (ਉਸ ਨੂੰ ਸਜਾਵਣ ਦਾ ਸਮਾਨ ਹਾਸਲ ਹੋ ਵੀ ਜਾਂਦਾ ਹੈ, ਪਰ ਅਸਲੀਯਤ ਤੋਂ ਦੂਰ ਚਲਿਆ ਗਿਆ ਹੈ) ਕੋਈ (ਜੀਅ) ਦਿਲ ਵਿੱਚ (ਲੈ ਫਿਰਿ ਦੇਹ) (ਕਿਸੇ ਤੋਂ ਕੁਝ) ਲੈ ਲਵੇ ਅਤੇ (ਕਿਸੇ ਨੂੰ) (ਦੇਹ) ਦੇ ਦੇਵੇ (ਕਰਨ ਲਈ) ਗੌਂਦਾ ਹੈ (ਉਸ ਨੂੰ ਲੈਣਾ ਅਤੇ ਦੇਣਾ ਪ੍ਰਾਪਤ ਹੋ ਜਾਂਦਾ ਹੈ, ਪਰ ਅਸਲੀਯਤ ਨਹੀਂ ਮਿਲੀ) । (ਜਾਪੈ) ਮਲੂਮ ਹੁੰਦਾ ਹੈ ਕਿ ਕੋਈ (ਦਿਸੈ ਦੂਰਿ) ਦੂਰ ਦੀ ਸੂਝ ਵਾਸਤੇ ਗੌਂਦਾ ਹੈ (ਦੂਰ ਦੀ ਸੂਝ ਉਸ ਨੂੰ ਜ਼ਰੂਰ ਮਿਲ ਤਾਂ ਜਾਂਦੀ ਹੈ, ਪਰ ਅਸਲ ਤੋਂ ਖੁੰਝ ਗਿਆ ਹੈ) ਕੋਈ 'ਹਾਜ਼ਰ ਹਜ਼ੂਰ ਵੇਖੈ' (ਦੀ ਇੱਛਾ ਲੈ ਕੇ) ਗੌਂਦਾ ਹੈ । (ਉਸ ਨੂੰ ਹਾਜ਼ਰਾ ਹਜ਼ੂਰ ਵੇਖਣ ਦੀ ਤਾਕਤ ਮਿਲ ਜਾਂਦੀ ਹੈ, ਪਰ ਅਸਲੀਯਤ

ਨਹੀਂ ਮਿਲਦੀ)। (ਮੈਂ ਇਹਨਾਂ ਦੀ) ਕਥਨੀ (ਕਥੀ) ਕੀਤੀ ਹੈ (ਪਰ ਇਹ ਨਾ ਸਮਝ ਲੈਣਾ ਕਿ ਪੂਰੀ ਕਹੀ ਗਈ ਹੈ--ਇਹਨਾਂ ਖੁੰਝਣ ਵਾਲਿਆਂ ਦੀ) ਤੋਟ ਨਹੀਂ ਔਂਦੀ (ਬੇਅੰਤ ਹਨ), ਕਹਿਣ ਯੋਗਯ ਕਹਿਣੀ ਕਹੀ ਹੈ (ਪਰ ਇਹ) (ਕੋਟਿ) ਉੱਚ (ਕੋਟੀ) ਦਰਜਿਆਂ ਦੇ ਕ੍ਰੋੜਾਂ ਹੀ ਹਨ (ਜੋ ਸਾਰੇ ਨਹੀਂ ਕਹੇ ਜਾ ਸਕਦੇ) (ਸਚ ਰੂਪ ਪਰਮੇਸ਼੍ਵਰ) ਦੇ ਦੇਂਦਾ ਹੈ, ਲੈਂਦੇ (ਭੁੱਲੇ ਹੋਏ ਜੀਵ) ਅੰਤ ਥਕ ਪੈਂਦੇ ਹਨ। ਯੁੱਗਾਂ ਯੁਗਾਤਰਾਂ ਤੋਂ (ਚਲੀ ਆ ਰਹੀ ਹੈ ਕਿ) (ਖਾਹੀ) ਤ੍ਰਿਸ਼ਨਾਲੂ ਖਾਏ ਜਾ ਰਹੇ ਹਨ। (ਹੁਕਮੁ) ਸਤਯ ਪਰਮੇਸ਼੍ਵਰ ਨੇ (ਹੁਕਮੀ) ਹੁਕਮ ਵਿੱਚ ਹੀ ਇਹ (ਰਾਹ) ਪੰਥ ਚਲਾਏ ਹੋਏ ਹਨ (ਪਰ ਹੈਨ ਭੁੱਲੇ ਹੋਏ) ਸ੍ਰੀ ਗੁਰੂ ਨਾਨਕ ਜੀ ਕਹਿੰਦੇ ਹਨ (ਕਿ ਜਿਹੜਾ ਸਤਯ ਸਿਮਰਨ ਨਾਲ) ਬੇਪਰਵਾਹ (ਬਣ ਗਿਆ) ਹੈ (ਉਹ ਅਸਲੀਯਤ ਤੋਂ ਦੂਰ ਗਿਆਂ ਨੂੰ ਵੇਖ ਕੇ) (ਵਿਗਸੈ) ਹੱਸਦਾ ਹੈ (ਕਿ ਇਹ ਕੀ ਤੋਂ ਕੀ ਬਣ ਗਏ ਹਨ ?) ॥੩॥

**ਵਿਚਾਰ:**—ਮੇਰੇ ਅਤੇ ਸੰਪ੍ਰਦਾਯ ਦੇ ਧਯੇਯ ਅਥ੍ਵਾ ਅਧਿਸ਼ਠਾਨ ਵਿੱਚ ਫਰਕ ਹੈ। ਸੰਪ੍ਰਦਾਯ ਵਿੱਚ ਗੁਰੁਬਾਂਣੀ ਦਾ ਇਕ ਧਯੇਯ ਤਾਂ ਵਰਨਣ ਹੀ ਨਹੀਂ ਕੀਤਾ ਜਾਂਦਾਂ। ਬਲਕਿ ਸੰਪ੍ਰਦਾਯ ਕਹਿੰਦੀ ਹੈ--ਕਿ ਸ੍ਰੀ ਗੁਰੂ ਨਾਨਕ ਜੀ ਨੂੰ ਜਿਸਤਰਾਂ ਦਾ ਅਧਿਕਾਰੀ ਜਗਯਾਸੂ ਮਿਲਿਆ ਹੈ—ਉਸੇ ਤਰਾਂ ਦੀ ਬਾਣੀ ਉਪਦੇਸ਼ ਅਨੁਕੂਲ ਰਚੀ ਗਈ ਹੈ, ਇਸ ਤੋਂ ਬਾਣੀ ਦਾ ਧਯੇਯ ਕੁਝ ਵੀ ਸਾਬਤ ਨਹੀਂ ਹੁੰਦਾ। ਕੇਵਲ ਜਗਯਾਸੂਆਂ ਦੀ ਮਾਨਸਿਕ ਵਯਵਸਥਾ ਦਾ ਵਰਨਣ ਪ੍ਰਤੀਤ ਹੁੰਦਾ ਹੈ। ਇਉਂ ਸ੍ਰੀ ਗੁਰੂ ਜੀ ਦਾ ਕੋਈ ਅਧਯਾਤਮ ਤਤ੍ਵ ਸਿੱਧ ਹੀ ਨਾ ਹੋਇਆ--ਇਹ ਸੰਪ੍ਰਦਾਯ ਦਾ ਵਰਣਨ ਏਸ ਕਾਰਣ ਤੋਂ ਅਯੋਗਯ ਹੈ। ਦੂਜੀ ਗੱਲ ਅਧਿਸ਼ਠਾਨ ਦੀ ਹੈ--ਸੰਪ੍ਰਦਾਯ ਬੇਸ਼ਕ ! ਅਧਿਸ਼ਠਾਨ ਪ੍ਰਗਟ ਕਰ ਕੇ ਵਰਣਨ ਨਹੀਂ ਕਰਦੀ। ਪਰ ਫਿਰ ਵੀ ਸੰਪ੍ਰਦਾਯ ਦੇ ਕਥਨ ਵਿੱਚ ਅਧਿਸ਼ਠਾਨ '੧' ਹੈ। ਕੁਝ ਕੁ ਸੰਪ੍ਰਦਾਈ ਗਯਾਨੀ '੧ਓ' ਨੂੰ ਅਧਿਸ਼ਠਾਨ ਸ੍ਵੀਕਾਰ ਕਰਦੇ ਹਨ। ਮੇਰੇ ਵਿਚਾਰਾਨੁਸਾਰ : (੧) ਸ੍ਰੀ ਗੁਰੂ ਨਾਨਕ ਜੀ ਦਾ ਲਖਾਯਕ (ਮ:੧) ਹੈ। 'ਓ ਵੇਦਾਂ' ਦਾ ਅਧਿਸ਼ਠਾਨ ਸੀ, ਜੋ ਹਰਿ ਆਸਤਕ ਲਕਸ਼ ਤੋਂ ਪ੍ਰਤਿਪਾਦਨ ਕੀਤਾ ਗਿਆ ਸੀ। ਸ੍ਰੀ ਗੁਰੂ ਨਾਨਕ ਜੀ ਦਾ ਸ੍ਵਾਧਿਸ਼ਠਾਨ 'ਸਤਿ' ਹੈ। 'ਸਤਯ' ਦੀ ਕਸੌਟੀ ਉੱਤੇ ਹੀ ਸ੍ਰੀ ਗੁਰੂ ਜੀ ਨੇ ਸਾਰਿਆਂ

ਨੂੰ ਪਰਖਿਆ ਹੈ। '੧ੳ' ਜਾਂ 'ੳ' ਦੀ ਕਸੌਟੀ ਉਤੇ ਕਿਸੇ ਨੂੰ ਨਹੀਂ ਪਰਖਿਆ। ਇਹ ਦੋ ਕਾਰਣ ਸੰਪ੍ਰਦਾਯ ਤੋਂ ਮੇਰੇ ਵਖਰੇ ਹਨ। ਸ੍ਰੀਮਾਨ ਡਾਕਟਰ ਭਾਈ ਵੀਰ ਸਿੰਘ ਜੀ ਆਦਿ ਕਿਸੇ ਭੀ ਵਿਦ੍ਵਾਨ ਨੇ ਸ੍ਰੀ ਗੁਰੂ ਜੀ ਦੇ ਅਧਿਸ਼ਠਾਨ ਦਾ ਤਾਂ ਖਿਆਲ ਨਹੀਂ ਦੱਸਿਆ, ਪਰ ਅਰਥ ਸੰਪ੍ਰਦਾਯ ਤੋਂ ਕੁਝ ਵਖਰੇ ਜ਼ਰੂਰ ਕੀਤੇ ਹਨ। ਏਹੋ ਹਾਲ ਸ੍ਰ. ਬ. ਕਾਨ੍ਹ ਸਿੰਘ ਜੀ ਨਾਭਾ ਦਾ ਹੈ। ਗਜਾਨੀ ਬਿਸ਼ਨ ਸਿੰਘ ਖ਼ਾਸਲਾ ਕਾਲਜ ਅੰਮ੍ਰਿਤਸਰ, ਗਜਾਨੀ ਨਰੈਣ ਸਿੰਘ ਜੀ ਮੁਜੰਗ ਲਹੌਰ, ਪ੍ਰਿੰਸੀਪਲ ਸਾਹਿਬ ਸਿੰਘ ਜੀ ਸਿਖ ਸ਼ਹੀਦ ਮਿਸ਼ਨਰੀ ਕਾਲਜ ਅੰਮ੍ਰਿਤਸਰ, ਆਦਿਕਾਂ ਨੇ ਭੀ ਅਰਥ ਸੰਪ੍ਰਦਾਯ ਤੋਂ ਥੋੜੇ ਥੋੜੇ ਵਖਰੇ ਜ਼ਰੂਰ ਕੀਤੇ ਹਨ। ਪਰ ਸ੍ਰੀ ਗੁਰੂ ਜ਼ੀ ਦਾ ਅਧਿਸ਼ਠਾਨ ਅਤੇ ਧਜੇਯ ਕਿਸੇ ਵੀ ਇੱਕ ਕਾਯਮ ਨਹੀਂ ਕੀਤਾ, ਅਧਿਸ਼ਠਾਨ ਅਤੇ ਧਜੇਯ ਕਾਯਮ ਨਾ ਕਰਨ ਨਾਲ ਜਿੰਨੇ ਵੀ ਅਰਥ ਕੀਤੇ ਜਾਂਦੇ ਹਨ, ਉਹ ਉਸ ਵੇਲੇ ਠੀਕ ਹੀ ਅਨੁਭਵ ਹੋ ਜਾਂਦੇ ਹਨ। ਸੰਪ੍ਰਦਾਯ ਵਿੱਚ ਇਸ ਪਉੜੀ ਦੇ ਏਸੇ ਵਾਸਤੇ ਹੋਰ ਅਰਥ ਇਉਂ ਕੀਤੇ ਜਾਂਦੇ ਹਨ :—

(ਅ) ਪਰਮੇਸ਼ੂਰ ਦੇ ਬਲ ਨੂੰ ਕੌਣ ਗਾਵੇਗਾ ? ਜੇ ਕਿਸੇ ਵਿੱਚ ਬਲ ਹੋਵੇਗਾ ਭਾਵ–ਪਰਮੇਸ਼ੂਰ ਦੇ ਗੌਣ ਦੀ ਕਿਸੇ ਵਿੱਚ ਤਾਕਤ ਹੀ ਜਦੋਂ ਨਹੀਂ ਤਾ ਕੌਣ ਗਾ ਸਕਦਾ ਹੈ ? (ਕੋਈ ਨਹੀਂ)। (ਨੀਸਾਣੁ) ਪ੍ਰਗਟ ਹੀ ਦਾਤਾਂ ਨੂੰ ਜਾਣ ਕੇ ਵੀ ਕੋਈ ਗਾਵੇਗਾ ? (ਕੋਈ ਨਹੀਂ)। (ਚਾਰ) ਸੁਹਣੀਆਂ ਵਡਿਆਈਆਂ ਅਤੇ ਗੁਣਾਂ ਨੂੰ ਕੋਈ ਗਾਵੇਗਾ ? (ਕੋਈ ਨਹੀਂ)। (ਪਰਮੇਸ਼ੂਰ ਦੀ) ਕਠਿਨ ਵਿਦਜਾ ਦੇ ਵਿਚਾਰ ਨੂੰ ਕੌਣ ਗਾਵੇਗਾ ? (ਕੋਈ ਨਾਂ)। (ਪਰਮੇਸ਼ੂਰ ਜੋ) ਸ਼ਰੀਰਾਂ ਨੂੰ (ਸਾਜਿ) ਰਚ ਕੇ ਖੇਹ ਕਰ ਦੇਂਦਾ ਹੈ ਕੋਈ ਗਾਵੇਗਾ ? (ਕੋਈ ਨਾਂ)। (ਅਥਵਾ ਖੇਹ ਤੋਂ ਸ਼ਰੀਰ ਨੂੰ ਸਾਜਣ ਕਰਤਾ ਜੋ ਪ੍ਰਮੇਸ਼ੂਰ ਹੈ, ਉਸ ਨੂੰ ਕੌਣ ਗਾਵੇਗਾ ? (ਕੋਈ ਨਾ)। (ਜਿਸ ਦੀ ਸ਼ਕਤੀ ਨਾਲ) ਜੀਵ ਦੇਹ ਨੂੰ ਲਈ ਫਿਰਦਾ ਹੈ (ਉਸ ਨੂੰ) ਕੌਣ ਗਾਵੇਗਾ ? (ਅਥਵਾ ਜੋ ਜੀਵ ਨੂੰ ਦੇਹ ਆਦਿਕ ਪਦਾਰਥ ਦੇਂਦਾ ਹੈ ਅਤੇ ਫੇਰ ਲੈ ਲੈਂਦਾ ਹੈ × × ਅਥਵਾ–ਜੀਵ ਨੂੰ ਦੇਹ ਤੋਂ ਫਿਰ ਬਾਹਰ ਕਢ ਲੈਂਦਾ ਹੈ ×)। ਜਿਹੜਾ ਜਪਣ ਤੋਂ ਅਤੇ ਦਿਸਣ ਤੋਂ ਦੂਰ ਹੈ, ਉਸ ਨੂੰ ਕੌਣ ਗਾਵੇਗਾ ? ਜਿਹੜਾ ਹਾਜ਼ਰਾ ਹਜ਼ੂਰ ਵੇਖ ਰਿਹਾ ਹੈ-ਉਸ ਨੂੰ ਕੌਣ ਗਾਵੇਗਾ ? (ਭਾਵ–ਕੋਈ ਨਹੀਂ ਗਾ ਸਕੇਗਾ)। × ×

(ੲ) (ਕੋ) ਕੋਈ (ਉਸ ਦੇ) ਬਲ ਨੂੰ ਗੌਂਦੇ ਹਨ, (ਜਿਸ) ਕਿਸੇ ਵਿੱਚ (ਚਤੁਸ਼ਠੇ ਸਾਧਨਾ ਦਾ ਬਲ) ਹੋਵੇ। ਕੋਈ ਦਿੱਤੀਆਂ ਹੋਈਆਂ (ਨੀਸਾਣੁ) ਪ੍ਰਤਜਖ ਦਾਤਾਂ ਨੂੰ ਜਾਣ ਕੇ ਗੌਂਦੇ ਹਨ। ਕੋਈ (ਗੁਣ) ਪਰਉਪਕਾਰ, (ਵਡਿਆਈ) ਉਸਤਤਿ ਅਤੇ (ਆਚਾਰ) ਯਗਜ ਆਦਿਕਾਂ ਰਾਹੀਂ ਗੌਂਦੇ ਹਨ। ਕੋਈ (ਵਿਖਮੁ ਵਿਦਿਆ) ਬ੍ਰਹਮ-ਵਿਦਜਾ ਦੀ ਵਿਚਾਰ ਨਾਲ ਗੌਂਦੇ ਹਨ। ਕੋਈ ਤਨ ਨੂੰ (ਖੇਹ) ਨਾਸਵੰਤ (ਸਾਜ਼ਿ) ਮੰਨ ਕੇ ਗੌਂਦੇ ਹਨ (ਅਥਵਾ--ਕੋਈ ਸਾਜੇ ਹੋਏ ਦੇਹਾਭਿਮਾਨ ਨੂੰ ਤਜਾਗ ਕੇ ਗੌਂਦੇ ਹਨ)। ਕੋਈ (ਜੀਅ) ਜੀਵ ਭਾਵ ਨੂੰ (ਲੈ) ਨਾਸ਼ ਕਰ ਕੇ ਫਿਰ ਵੀ ਦੇਹ ਵਿੱਚ ਸਥਿਤ ਹੋ ਕੇ ਗੌਂਦੇ ਹਨ। ਕੋਈ (ਜਾਪੈ) ਜਾਣੀਦੇ ਅਤੇ (ਦਿਸੈ) ਦਿਸਣ ਵਾਲੇ (ਪ੍ਰਪੰਚ) ਤੋਂ (ਦੂਰਿ) ਪਰਾ ਰੂਪ ਜਾਣ ਕੇ ਗੌਂਦੇ ਹਨ। ਕੋਈ (ਹਾਦਰਾ ਹਦੂਰਿ) ਆਪਣਾ ਆਪ (ਵੇਖੈ) ਵੇਖ ਕੇ ਗੌਂਦੇ ਹਨ।× ×

(ਸ) ਕੋਈ (ਪੁਰਾਣਾਂ ਨੂੰ ਰਚਣਹਾਰੇ ਅਥਵਾ ਪੜਨ ਵਾਲੇ ਪਰਮੇਸੁਰ ਦੇ) ਬਲ ਨੂੰ ਗੌਂਦੇ ਹਨ, (ਹੋਵੈ ਕਿਸੈ ਤਾਣੁ) ਜੇ ਕਿਸੇ ਵਿੱਚ (ਰਚਨ ਯਾ ਪੜਨ ਦਾ) ਬਲ ਹੋਵੇ ਤਾਂ। (ਗਾਵੈ ਕੋ ਦਾਤਿ ਜਾਣੈ ਨੀਸਾਣੁ) (ਨਾਰਦ ਪੰਚਰਾਤ੍ਰਿ ਮੱਤ ਵਾਲੇ) ਦਾਤਾਂ ਨੂੰ ਪ੍ਰਗਟ ਜਾਣ ਕੇ ਗੌਂਦੇ ਹਨ। (ਸਾਂਖਜਮੱਤ ਵਾਲੇ) ਗੁਣ, ਵਡਿਆਈ ਤੇ ਆਚਾਰ) ਕਰਮ ਨੂੰ (ਪ੍ਰਧਾਨ ਮੰਨ ਕੇ) ਗੌਂਦੇ ਹਨ। (ਨਜਾਯਕ ਲੋਕ) (ਵਿਦਿਆ ਵਿਖਮੁ) ਕਠਿਨ ਵਿਦਜਾ (ਪ੍ਰਮਾਣੁ ਆਦਿਕਾਂ) ਨੂੰ ਵਿਚਾਰ ਕੇ ਗੌਂਦੇ ਹਨ। ਵਿਸ਼ੇਸ਼ਿਕ ਮਤ ਵਾਲੇ) (ਸਮਯ ਦੇ ਅਨੁਸਾਰ) ਸ਼ਰੀਰ ਨੂੰ (ਸਾਜਿ) ਰਚ ਕੇ ਫਿਰ (ਖੇਹ) ਨਾਸ ਕਰ ਦੇਂਦਾ ਹੈ (ਮੰਨ ਕੇ) ਗੌਂਦੇ ਹਨ। (ਮੀਮਾਂਸਿਕ ਮੱਤ ਵਾਲੇ—ਕਰਮਾਨੁਕੂਲ) ਜੀਵਾਂ ਨੂੰ (ਲੈ) ਨਾਸ਼ ਕਰ ਦੇਂਦਾ ਅਤੇ ਫੇਰ (ਜ਼ਿੰਦਗੀ) ਦੇ ਦੇਂਦਾ ਹੈ (ਮੰਨ ਕੇ) ਗੌਂਦੇ ਹਨ। (ਪਾਤੰਜਲਿ ਯੋਗ ਮੱਤ ਵਾਲੇ) ਜਾਨਣੇ ਅਤੇ ਦਿਸਣੇ ਤੋਂ ਦੂਰ ਹੈ (ਮੰਨ ਕੇ) ਗੌਂਦੇ ਹਨ। (ਵੇਦਾਂਤ ਮੱਤ ਵਾਲੇ) (ਹਾਦਰਾ ਹਦੂਰਿ) ਪ੍ਰਤਜਖ (ਵੇਖੈ) ਅਨੁਭਵ ਕਰ ਕੇ ਗੌਂਦੇ ਹਨ।× × ×

ਕਬਿਤ ॥ ਪ੍ਰਿਥਮ ਵਿਸ਼ੇਸ਼ਿਕ ਕੋ ਕਰਤਾ ਕਣਾਦ–ਮੁਨਿ,

ਐਸੇ ਹੀ ਸੰਬੰਧ ਜਗ ਸਮਾ ਹੀ ਪ੍ਰਧਾਨ ਹੈ ॥

ਦੂਤਿਯੋ ਨਜਾਯ ਜਾ ਕੋ ਗੌਤਮ ਬਨਾਯ ਕਹਯੋ,

ਕੀਨੋ ਹੈ ਪ੍ਰਬੋਧ ਸੱਧ ਈਸੂਰ ਨਿਧਾਨ ਹੈ ॥

ਤੀਸਰੋ ਮੀਮਾਸਾਂ ਜਾ ਕੋ ਜੰਪਕ ਜੈਮੁਨਿ ਮੁਨਿ,
ਕਰਮ ਵਿਸ਼ੇਸ਼ ਕੈ ਨਿਦੋਸ਼ ਕੋ ਪ੍ਰਮਾਨ ਹੈ ॥
ਚੌਥਏ ਕੈ ਸਾਂਖ ਜਾਕੋ ਕਾਰਕ ਕਪਿਲਮੁਨਿ,
ਸਤਜ ਉਪਦੇਸ਼, ਨ ਪੈ ਆਸਨਾ ਬਖਾਨ ਹੈ ॥੧॥

ਸਵੈਯਾ ॥ ਪੁਨਿ ਪੰਚਮ ਨਾਮ ਪਤੰਜਲਿ ਕੋ, ਧਰਣੀਧਰ ਹੈ ਜਿਹ ਕੋ ਕਰਤਾ ਰੇ ॥
ਨਰ ਭੋਗ ਕੋ ਤਜਾਗ ਕੇ ਜੋਗ ਕਰੇ ਦ੍ਰਿਢ, ਯੋਂ ਕਰਹੈ ਉਪਦੇਸ਼ ਹਮਾਰੇ ॥
ਸ਼ੁਕਦੇਵ ਕੇ ਤਾਤ ਵਿਦਾਂਤ ਕਹਜੋ, ਪਰਬੋਧਕ ਪੂਰਨ ਬ੍ਰਹਮ ਸਦਾ ਰੇ ॥
ਖਟ ਸ਼ਾਸਤ੍ਰਨ ਸਿਖ ਦਈ ਖਟ ਹੀ, ਮੁਨਿ ਰਾਜ ਕਹੈ ਨਹਿ ਸ਼ੰਕ ਵਿਚਾਰੇ॥੨॥
(ਕ੍ਰਿਤ-ਸੰਤ ਸ੍ਰਤੇ ਪ੍ਰਕਾਸ਼ ਜੀ)

ਹੁਣ ਸੱਚ ਨੂੰ ਅਭਜਾਸ ਵਿੱਚ ਕਰਨ ਲਈ ਸ੍ਰੀ ਗੁਰੂ ਜੀ ਉੱਚਾਰਨ ਕਰਦੇ ਹਨ ;—

ਸਾਚਾ ਸਾਹਿਬੁ ਸਾਚੁ ਨਾਇ, ਭਾਖਿਆ ਭਾਉ ਅਪਾਰੁ ॥
ਆਖਹਿ ਮੰਗਹਿ ਦੇਹਿ ਦੇਹਿ, ਦਾਤਿ ਕਰੇ ਦਾਤਾਰੁ ॥
ਫੇਰਿ ਕਿ ਅਗੈ ਰਖੀਐ, ਜਿਤੁ ਦਿਸੈ ਦਰਬਾਰੁ ॥
ਮੁਹੌਂ ਕਿ ਬੋਲਣੁ ਬੋਲੀਐ, ਜਿਤੁ ਸੁਣਿ ਧਰੇ ਪਿਆਰੁ ॥
ਅੰਮ੍ਰਿਤ ਵੇਲਾ ਸਚੁ ਨਾਉ, ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ, ਨਦਰੀ ਮੋਖੁ ਦੁਆਰੁ ॥
ਨਾਨਕ ਏਵੈ ਜਾਣੀਐ, ਸਭੁ ਆਪੇ ਸਚਿਆਰੁ ॥੪॥

**ਭਾਵਾਰਥ** :—ਸੱਚਾ (ਪੁਰਸ਼) ਹੀ ਸਾਹਿਬ ਹੈ, ਸੱਚ ਹੀ ਨਾਮ ਹੈ, (ਇਹੀ ਮੈਂ) (ਭਾਖਿਆ) ਕਿਹਾ ਹੈ, (ਅਪਾਰ) ਬਹੁਤ (ਗੰਭੀਰ) (ਭਾਉ) ਮਤਲਬ ਨਾਲ। (ਸੱਚੇ ਸਾਹਿਬ ਅੱਗੇ ਤੇ ਸੱਚ ਨਾਮ ਅਗੇ ਲੋਕ ਅਰਦਾਸਾਂ) ਕਹਿੰਦੇ ਹਨ, (ਮੁਰਾਦਾਂ) ਮੰਗਦੇ ਹਨ (ਦਾਤਾਰੁ) ਸੱਚਾ ਸਾਹਿਬ (ਤੇ ਸੱਚ ਨਾਮ) ਹੀ ਦਾਤਿ (ਦੇਣੀ), ਕਰਦਾ ਹੈ। (ਜਦੋਂ ਕਿ ਸੱਚ ਤੋਂ ਹੀ ਸਭ ਕੁਝ ਮਿਲਿਆ ਹੈ) ਤਾਂ ਫਿਰ ਉਸਦੇ ਅੱਗੇ ਕੀ ਰਖੀਏ ? (ਜਿਤੁ) ਜਿਸ ਵੇਲੇ (ਦਰਬਾਰੁ) ਸੱਚ ਹੀ ਦਿਸ ਪਵੇ। (ਜਿਤੁ)

ਜਿਸ ਵੇਲੇ (ਸੱਚ ਨੂੰ) ਪਿਆਰੁ ਧਾਰ ਕੇ ਸੁਣ ਲਿਆ (ਫਰ ਤਾਂ ਵਿਸਮਾਦ ਵਿੱਚ ਲੀਨ ਹੋ ਗਏ ਤੇ ਫਿਰ) ਮੂਹੋਂ ਕੀ ਵਾਕਯ ਕਢੀਏ ? ਉਹ ਸਮਯ (ਅੰਮ੍ਰਿਤ) ਮਿੱਠਾ (ਸੁਹਾਵਣਾ) ਹੈ—(ਜਿਸ ਵੇਲੇ) ਸੱਚ ਰੂਪ ਨਾਮ ਦੀ ਵਡਿਆਈ ਦੀ ਵੀਚਾਰ (ਕੀਤੀ ਜਾਵੇ), (ਜੇ ਜਗਯਾਸੂ ਸੱਚ ਨਾਮ ਨੂੰ ਕਰਮ-ਭਾਵ ਨਾਲ ਅੰਗੀਕਾਰ ਕਰੇਗਾ ਤਾਂ ਏਸ) (ਕਰਮੀ) ਕਰਮ ਦੇ ਕਰਨ ਤੋਂ (ਕਪੜਾ) ਇਜ਼ਤ (ਲੋਕ ਮਾਣ) ਪ੍ਰਾਪਤ ਹੋ ਜਾਵੇਗਾ (ਜੇ ਜਗਯਾਸੂ ਸੱਚ ਨਾਮ ਨੂੰ) (ਮੋਖੁ ਦੁਆਰੁ) ਆਜ਼ਾਦ ਮਹੱਲ (ਜਾਣ ਕੇ ਅੰਗੀਕਾਰ ਕਰੇਗਾ ਤਾਂ) (ਨਦਰੀ) ਉੱਚੀ ਵਿਚਾਰ (ਦਿਵਯ ਦ੍ਰਿਸ਼ਟੀ) ਵਾਲਾ ਹੋਵੇਗਾ। ਸ੍ਰੀ ਗੁਰੂ ਜੀ ਉੱਚਾਰਣ ਕਰਦੇ ਹਨ ਕਿ (ਅਨੁਭਵ ਨਾਲ) ਏਸੇ ਤਰ੍ਹਾਂ ਜਾਣੀਦਾ ਹੈ ਸਚਿਆਰੁ ਹੀ ਸਭੁ (ਥਾਂ) ਆਪੇ (ਫੈਲਦਾ) ਹੈ।੪॥

ਸੰਪ੍ਰਦਾਯ—'ਫੇਰਿ' ਦਾ ਅਰਥ 'ਭੇਟਾ' ਵੀ ਕਰਦੀ ਹੈ। ਕੁਝ ਮਹਾਪੁਰਖ ਇਸ ਤੁਕ ਦਾ ਭਾਵ ਧਯਾਨਯੋਗਯ ਮੂਰਤੀ ਵਿੱਚ ਵੀ ਲੈ ਜਾਂਦੇ ਹਨ। ਸੰਪ੍ਰਦਾਯ- 'ਫੇਰਿ ਕੇ ਅਗੈ × ×' ਅਤੇ 'ਮੂਹੋ ਕਿ ਬੋਲਣੁ × ×' ਨੂੰ ਸਿੱਧਾਂ ਦੇ ਪ੍ਰਸ਼ਨ ਅਤੇ 'ਕਰਮੀ ਆਵੈ × ×' ਦੀ ਤੁਕ ਨੂੰ ਉੱਤਰ ਮੰਨਦੀ ਹੈ।

ਏਸ ਪਉੜੀ ਦਾ 'ਮੁਹੋ' ਸ਼ਬਦ 'ਮੂਹੋਂ' ਰੂਪ ਨਾਲ ਹੀ ਅਰਥ ਦੇਂਦਾ ਹੈ। 'ਸਾਚਾ ਸਾਹਿਬੁ ਸਾਚੁ ਨਾਇ' ਉਪਕ੍ਰਮ ਹੈ। 'ਸਭੁ ਆਪੇ ਸਚਿਆਰੁ' ਉਪਸੰਹਾਰ ਹੈ। ਦੋਹਾਂ ਵਿੱਚ ਸੱਚ ਦਾ ਹੀ ਵਿਧਿ ਨਿਸ਼ੇਧ ਵਰਣਨ ਕੀਤਾ ਗਿਆ ਹੈ। ਸ੍ਰੀ ਅਕਾਲ ਬੁੰਗੇ ਅਮ੍ਰਿਤਸਰ ਜੀ ਦੀ ਬੀੜ ਨੰ: ੨੧ ਵਿੱਚ 'ਮਹੋ' ਪਾਠ ਹੈ, ਵੇਖੋ ਸਫਾ ੯। ਵਾਸਤ੍ਵ ਵਿੱਚ ਇਹ ਪਾਠ 'ਹੋੜੇ' ਅਤੇ 'ਬਿੰਦੂ' ਦੀ ਇਕਠੀ ਲਿਖ਼ਤ ਨੂੰ ਨਾਂ ਸਮਝਣ ਵਾਲੇ ਲਿਖਾਰੀ ਨੇ ਬਣਾ ਦਿੱਤਾ ਹੈ। ਲਿਖਤ ਤੋਂ ਅਨਜਾਣ ਪਾਠਿਕ ਹੋੜੇ ਅਤੇ ਬਿੰਦੂ ਨੂੰ ਕਨੋੜਾ ਸਮਝ ਲਿਆ ਕਰਦਾ ਹੈ। ਇਹ ਭ੍ਰਮ ਨਵੇਂ ਲੇਖਿਕਾਂ ਨੂੰ ਵੀ ਸਮਝਣਾ ਕਠਿਨ ਹੈ। ਏਸ ਦਾ ਸ਼ੁੱਧ ਗਯਾਨ ਲਿਖਤ ਬੀੜਾਂ ਦੇ ਅਭਯਾਸੀ ਵਿਦ੍ਵਾਨ ਨੂੰ ਹੀ ਆ ਸਕਦਾ ਹੈ।

ਪਉੜੀ ਨੰ. ੪ ਦੀਆਂ ੭ ਤੁਕਾਂ ਹਨ। ਤਿੰਨਾਂ ਪਉੜੀਆਂ ਵਿੱਚ ੬, ੬ ਅਤੇ ੧੪ ਸਮ ਤੁਕਾਂ ਹੀ ਹਨ। ਪਰ ਏਥੇ ੭ ਵਿਖਮ (ਟੌਂਕ) ਗਿਣਤੀ ਆਈ ਹੈ, ਜਿਸ ਤੋਂ

ਇਕ ਤੁਕ ਦੇ ਲਿਖਾਰੀ ਤੋਂ ਭੁੱਲ ਨਾਲ ਰਹਿ ਜਾਣ ਯਾ ਜਿਸ ਨੁਸਖ਼ੇ ਤੋਂ ਇਹ ਲਿਖਿਆ ਜਾ ਰਿਹਾ ਹੈ—ਉਸ ਦੇ ਬ੍ਰਿਧ ਹੋਣ ਤੋਂ ਅਰਥਾਤ ਪਾਟ ਜਾਣ ਤੋਂ ਨਹੀਂ ਮਿਲ ਸਕੀ। ਅਗਲੀ ਪਉੜੀ ਵਿੱਚ 'ਸੱਚ ਦੀ ਪ੍ਰਾਪਤੀ ਕਿਸ ਸਾਧਨ ਤੋਂ ਹੁੰਦੀ ਹੈ ?' ਦਾ ਉੱਤਰ ਲਿਖਿਆ ਹੈ :—

ਥਾਪਿਆ ਨ ਜਾਇ ਕੀਤਾ ਨ ਹੋਇ ॥
ਆਪੇ ਆਪਿ ਨਿਰੰਜਨੁ ਸੋਇ ।
ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥
ਨਾਨਕ ਗਾਵੀਐ ਗੁਣੀ ਨਿਧਾਨੁ ॥
ਗਾਵੀਐ ਸੁਣੀਐ ਮਨਿ ਰਖੀਐ ਭਾਉ ॥
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥

**ਭਾਵਾਰਥ**—(ਸੱਚ ਕਿਸੇ ਸਥਾਨ ਵਿੱਚ) (ਥਾਪਿਆ) ਪੂਜਾ ਵਾਸਤੇ ਕਾਯਮ ਕੀਤਾ ਨਹੀਂ ਜਾਂਦਾ, (ਸੱਚ ਕਿਸੇ ਦੇ ਉਪਦੇਸ਼ ਨਾਲ ਪ੍ਰਗਟ) ਕੀਤਾ ਹੋਇਆ ਨਹੀਂ ਹੁੰਦਾ (ਕਿਉਂਕਿ ਉਪਦੇਸ਼ ਨਾਲ ਪ੍ਰਗਟਾਇਆ ਹੋਇਆ ਸੱਚ, ਝੂਠ ਦੇ ਉਪਦੇਸ਼ ਨਾਲ ਖ਼ਤਮ ਹੋ ਸਕਦਾ ਹੈ ਅਤੇ ਸੱਚ ਦਾ ਸਥਾਨ ਨਾ ਹੀ ਸ੍ਵਰਗ ਆਦਿਕ ਲੋਕ ਤੇ ਨਾ ਹੀ ਅਤਲ ਆਦਿਕ ਪਾਤਾਲ ਹਨ, ਇਹ ਵੈਕੁੰਠ, ਸੱਚਖੰਡ, ਚੌਥਾ ਤਬਕ, ਛੀਰ ਸਮੁੰਦਰ ਅਥਵਾ ਜਲ ਆਦਿ ਦੇਸ਼ ਵਿਸ਼ੇਸ਼ ਤੋਂ ਰਹਿਤ ਹੈ, ਇਸ ਦਾ ਨਿਵਾਸ 'ਸਿਮਰਨ ਸਹਿਤ ਮਨ' ਹੈ) ਏਸ ਵਾਸਤੇ ਉਹ (ਸੱਚ) ਆਪਣੇ ਆਪ ਹੀ (ਨਿਰੰਜਨੁ) ਪ੍ਰਕਾਸ਼ਮਯ ਹੈ। ਜਿਸ ਨੇ (ਸੱਚ ਨੂੰ) ਸੇਵਨ ਕੀਤਾ ਹੈ ਉਨ (ਮਾਨੁ) ਮਨ ਦਾ ਗੌਰਵ ਪਾਇਆ ਹੈ। ਸ੍ਰੀ ਗੁਰੂ ਜੀ ਕਹਿੰਦੇ ਹਨ ਕਿ (ਗੁਣੀ ਨਿਧਾਨੁ) ਗੁਣਾਂ ਦਾ ਭੰਡਾਰ, ਕੌਣ ਜੋ ਹੈ ? ਤਾਂ ਉਹ ਸੱਚ ਹੈ (ਉਸ ਨੂੰ) (ਗਾਵੀਐ) ਯਾਦ ਕਰ ਲਈਏ ਤਾਂ (ਗੁਣ ਪ੍ਰਾਪਤ ਹੋ ਜਾਣਗੇ) ਆਪ ਗਾਵੀਐ, (ਮਹਾਂਪੁਰਖਾਂ ਤੋਂ) ਸੁਣੀਐ ਅਤੇ ਦਿਲ ਵਿੱਚ ਭਾਵ ਨਾਲ (ਜੇ ਸੱਚ) ਟਿਕਾਈਐ ਤਾਂ ਦੁਖੁ (ਪਰਹਰਿ) ਦੂਰ ਹੋ ਜਾਂਦੇ ਹਨ ਅਤੇ ਸੁਖ ਨੂੰ ਘਰ ਵਿੱਚ ਲੈ ਜਾਈਦਾ ਹੈ।

**ਵਿਚਾਰ**—ਜਿੰਨੇ ਸੱਚ ਤੇ ਚਲਣ ਵਾਲੇ ਸੰਸਾਰ ਵਿੱਚ ਹੋਏ ਯਾ ਵੇਖੇ ਜਾਂਦੇ (ਮੌਜੂਦ) ਹਨ, ਅਮੂਮਨ-ਦੁਖੀਏ ਹੀ ਇਤਿਹਾਸ ਪੜ੍ਹਿਆਂ ਦਿਸਦੇ ਹਨ ਅਤੇ ਦੁਖੀਏ ਹੀ ਪ੍ਰਤੱਖ ਵੇਖੇ ਜਾਂਦੇ ਹਨ। ਸਚ ਦਾ ਆਗੂ ਸਤਿਗੁਰੂ ਹੈ ਅਤੇ ਜੋ

ਸਤਿਗੁਰੂ ਪਦ ਤੇ ਵਿਰਾਜੇ ਹਨ-ਕਰੀਬਨ ਕਰੀਬਨ ਦੁਖੀਏ ਹੀ ਹਨ। ਇਤਿਹਾਸਾਂ ਦੀ ਗੰਭੀਰ ਖੋਜ ਤੋਂ ਕੁਝ ਰੋਚਕ ਕਥਾਵਾਂ ਅਤੇ ਵਿਕ੍ਰਿਤ ਭਾਵੁਕਤੀਆਂ ਨੂੰ ਤਜਾਗ ਕੇ ਵੇਖੀਏ ਤਾਂ ਦੁਖੀਆ ਮੰਡਲ ਏਹੋ ਹੀ ਹੈ, ਪਰ ਜੇ ਇਸ ਨੂੰ ਚੱਮ ਅਖੀਆਂ ਨਾਲ ਵੇਖੀਏ। ਸ੍ਰੀ ਗੁਰੂ ਜੀ ਦਾ ਭਾਵ ਚਰਮ ਦ੍ਰਿਸ਼ਟਿ ਤੋਂ ਨਹੀਂ ਹੈ—ਬਲਕਿ ਦਿਵਜ ਦ੍ਰਿਸ਼ਟਿ ਤੋਂ ਹੈ। ਦਿਬਜ ਮੰਡਲ ਦੀ ਜਯੋਤਿ ਜਦੋਂ ਚਮਕਦੀ ਹੈ। ਤਾਂ ਸੂਰਯ, ਚੰਦ, ਬਿਜਲੀ, ਅਗਨਿ, ਤਾਰੇ ਅਤੇ ਸ਼ਸਤ੍ਰ ਦੀ ਚਮਕੋਂ ਨਜਾਰੀ ਹੁੰਦੀ ਹੈ। ਅਮੂਮਨ ਬਹੁਤੇ ਅਲਮਸਤ ਹੋ ਜਾਂਦੇ ਹਨ। ਜਿੰਨਾਂ ਨੂੰ ਸ਼ਰੀਰਕ ਦੁੱਖਾਂ ਦਾ ਭਾਨ ਰਹਿੰਦਾ ਹੀ ਨਹੀਂ ਅਤੇ ਮਨ ਦੀ ਦਿਬਜ ਜਯੋਤਿ ਦਾ ਸੁਖ ਹੀ ਸੁਖ ਹੁੰਦਾ ਹੈ।

(ਅ) ਗੰਭੀਰਤਾ ਨਾਲ ਵਿਚਾਰ ਕੀਤਿਆਂ ਪਤਾ ਲੱਗ ਰਿਹਾ ਹੈ ਕਿ ਇਹ ਛੇ ਤੁਕਾਂ ਦੀ ਪੂਰੀ ਪਉੜੀ ਹੈ। ਕਿਉਂਕਿ ਇਸ ਦੀ ਪ੍ਰਤਜੇਕ ਤਕ ਵਿੱਚ, ੧੭, ੧੫, ੧੭, ੧੭, ੨੧ ਤੇ ੧੫ ਮਾਤ੍ਰਾ ਯਥਾਕ੍ਰਮ ਨਾਲ ਹਨ, ਬਹੁਲਤਾ ੧੭ ਮਾਤ੍ਰਿਕ ਤੁਕਾਂ ਦੀ ਹੈ। ਲਯ ਦਾ ਅੰਤ੍ਰੀਵ ਰੰਗ ਚੋਪਾਈ ਵਿੱਚ ਹੈ। ਪਰ ਪਿਛਲੀਆਂ ਦੋਹਾਂ ਤਕਾਂ ਦਾ ਅੰਤਜਾਨੁਪ੍ਰਾਸ ਸਮ ਨਹੀਂ। ਮਾਤ੍ਰਾਂ ਦਾ ਹਿਸਾਬ ਵੀ ਟੁੱਟਾ ਫੁੱਟਾ ਹੈ। ਜਿਸ ਤੋਂ ਕੋਈ ਕਾਰਜ ਛੰਦ ਦਾ ਅਥਵਾ ਰਾਗ ਦਾ ਸਿੱਧ ਨਹੀਂ ਹੋ ਸਕਦਾ। ਅਗਲੀਆਂ ਤੁਕਾਂ ਦਾ ਮਾਤ੍ਰਿਕ ਹਿਸਾਬ ਵੱਖਰਾ ਹੈ–ਜਿਸ ਤੋਂ ਉਹ ਪਉੜੀ ਅਲਹਿਦਾ ਮਲੂਮ ਪੈਂਦੀ ਹੈ। ਕਿਉਂਕਿ ਅਗਲੀ ਤੁਕ ਦੀਆਂ ੨੯ ਮਾਤ੍ਰਾਂ ਅਤੇ ਉਸ ਤੋਂ ਅਗਲੀਆਂ ਦੁਹੰ ਦੀਆਂ ੨੮-੨੮, ਚੌਥੀ ਦੀਆਂ ੧੩ ਅਤੇ ਪੰਜਵੀਂ ਦੀਆਂ ਫੇਰ ੨੮ ਮਾਤ੍ਰਾ ਹਨ। ਯਥਾ :—

ਗੁਰਮੁਖਿ ਨਾਦੰ, ਗੁਰਮੁਖਿ ਵੇਦੰ, ਗੁਰਮੁਖਿ ਰਹਿਆ ਸਮਾਈ ॥
ਗੁਰੁ ਈਸਰੁ, ਗੁਰੁ ਗੋਰਖੁ ਬਰਮਾ, ਗੁਰੁ ਪਾਰਬਤੀ ਮਾ ਈ ॥
ਜੇ ਹਉ ਜਾਣਾ ਆਖਾ ਨਾਹੀ, ਕਹਣਾ ਕਥਨੁ ਨ ਜਾਈ ॥
ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨ ਜਾਈ ॥੫॥

ਭਾਵਾਰਥ:—(ਸੱਚ ਦੇ ਉਪਾਸਕ) ਸਤਿਗੁਰੂ ਦੇ ਮੁਖ ਤੋਂ (ਨਾਦੰ) ਸੰਗੀਤ ਪਦਜ ਰਚਨਾ ਹੋਦੀ ਹੈ, ਸਤਿਗੁਰੂ ਦੇ ਮੁਖ ਤੋਂ (ਵੇਦੰ) ਗਜਾਨ ਵਾਕਜ (ਗਦਜ)

ਦੀ ਰਚਨਾ ਹੋਈ ਹੈ, ਕਿਉਂਕਿ ਗੁਰੂ ਦੇ ਮੁਖ ਵਿੱਚ ਹੀ (ਗਦਜ ਪਦਜ) ਸਮਾਇਆ ਹੋਇਆ ਹੈ। (ਸੱਚ ਉਪਦੇਸ਼ਠਾ) ਗੁਰੂ ਹੀ (ਈਸਰੁ) ਸ਼ਿਵ ਹੈ, ਗੁਰੂ ਹੀ (ਗੋਰਖੁ) ਵਿਸ਼ਨੂੰ, ਗੁਰੂ ਹੀ ਬ੍ਰਹਮਾ, ਗੁਰੂ ਹੀ (ਪਾਰਬਤੀ) ਚੰਡਿਕਾ, ਗੁਰੂ ਹੀ (ਮਾ) ਲੱਛਮੀ ਤੇ ਗੁਰੂ ਹੀ (ਈ) ਸਰੱਸ੍ਵਤੀ ਹੈ। ਜੇ ਮੈਂ (ਸੱਚ ਨੂੰ) ਜਾਣਦਾ ਹੋਵਾਂ ਤਾਂ ਕਹਾਂ ਨਾਂ? (ਅਰਥਾਤ–ਜ਼ਰੂਰ ਕਹਾਂ) ਪਰ ਕਥਨ ਤੋਂ (ਵਾਕਜ) ਕਹਿਣਾ ਨਹੀਂ ਜਾਵੇਗਾ। (ਫਿਰ ਕੀ ਕਰਾਂਗੇ ?) ਸਤਿਗੁਰਾਂ ਨੇ (ਇਕ ਦੇਹਿ) ਸੱਚ ਦਾ ਪਿੰਡ ਸਮਝਾਇਆ ਹੈ। ਸਭਨਾਂ ਜੀਵਾਂ ਦਾ ਦਾਤਾ ਇੱਕ (ਸੱਚ) ਹੀ ਹੈ, (ਮੈਂ ਅਰਦਾਸ ਕਰਦਾ ਹਾਂ ਕਿ) ਉਹ ਮੈਨੂੰ ਕਦੇ ਭੁੱਲ ਨ ਜਾਵੇ।੫।

ਸੰਪ੍ਰਦਾਯਕਾਂ ਦੇ ਅਰਥ ਕਥਨ ਹੋਰ ਵੀ ਹਨ। ਪਰ ਮੈਂ ਉਹਨਾਂ ਦਾ ਏਥੇ ਲਿਖਣਾ 'ਕੇਵਲ ਵਿਸੇਸ਼ ਅਨਿਸ਼ਚਿਤ ਵਿਸਤਾਰ' ਸਮਝਿਆ ਹੈ। ਜਿਸ ਤੋਂ ਛੱਡ ਦਿੱਤਾ ਹੈ। ਹਿਸਾਬ ਨਾਲ '੫' ਦੀ ਥਾਂ '੬' ਅੰਗ ਬਣਦਾ ਹੈ ਕਿਉਂਕਿ ਇਹ ਦੋ ਪਉੜੀਆਂ ਹਨ। ਵਿਸ਼ੇਸ਼ ਵਿਚਾਰ ਅਗਲੀ ਪਉੜੀ ਨਾਲ ਸੰਬੰਧ ਰਖਦੀ ਹੈ, ਏਸੇ ਵਾਸਤੇ ਹੀ ਅਗੇ ਲਿਖੀ ਹੈ।

ਤੀਰਥਿ ਨਾਵਾ ਜੇ ਤਿਸੁ ਭਾਵਾ, ਵਿਣੁ ਭਾਣੇ ਕਿ ਨਾਇ ਕਰੀ ॥
ਜੇਤੀ ਸਿਰਠਿ ਉਪਾਈ ਵੇਖਾ, ਵਿਣੁ ਕਰਮਾ ਕਿ ਮਿਲੈ ਲਈ ॥
ਮਤਿ ਵਿਚਿ ਰਤਨ ਜਵਾਹਰ ਮਾਣਿਕ, ਜੇ ਇਕ ਗੁਰ ਕੀ ਸਿਖ ਸੁਣੀ ॥
ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨ ਜਾਈ ॥੬॥

**ਭਾਵਾਰਥ** :—ਤੀਰਥ ਤਾਂ ਤਾਂ ਨ੍ਹਾਵਾਂ–ਜੇ ਉਸ (ਸਤਜ) ਦੇ ਭਾਵ ਪ੍ਰਗਟ ਹੋਣ, ਬਿਨਾ ਉਸ ਦੇ ਭਾਵ ਪ੍ਰਗਟਣ ਤੋਂ ਨ੍ਹਾ ਕੇ ਕੀ ਕਰਾਂ ? (ਭਾਵ–ਤੀਰਥ ਸਨਾਨ ਤੋਂ ਵੀ ਝੂਠ ਵਿੱਚ ਹੀ ਪ੍ਰਵੇਸ਼ ਹੋ ਜਾਂਦਾ ਹੈ–ਕਿਉਂਕਿ ਤੀਰਥ ਵਾਸੀ ਅੱਗੇ ਹੱਥ ਟੱਡੀ ਖਲੋਤੇ ਹੁੰਦੇ ਹਨ, ਜਿੰਨੀ ਉਹ ਲੈਣਾ ਚਹੁੰਦੇ ਹਨ–ਓਨੀ ਕਮਾਈ ਸੱਚ ਨਾਲ ਹੋ ਨਹੀਂ ਸਕਦੀ, ਇਸ ਵਾਸਤੇ ਸਤਜ ਨੂੰ ਤਾਂ ਨਾਂ ਭਾ ਸਕੇ)। ਜਿੰਨੀ ਸ੍ਰਿਸ਼ਟੀ ਉਪਜੀ ਹੋਈ ਵੇਖਦਾ ਹਾਂ, ਬਿਨਾ ਕਰਮਾ (ਸਤਜ) ਕਿਸ ਨੂੰ ਮਿਲਦਾ ਹੈ ? ਅਤੇ ਕੌਣ (ਲਈ) ਲੈ ਸਕਦਾ ਹੈ ? ਜੇ ਗੁਰੂ ਦੀ ਇਕ ਹੀ (ਸਤਜ ਦੀ) ਸਿਖਿਆ ਸੁਣੀ ਜਾਵੇ ਤਾਂ ਉਸੇ ਦੀ (ਮਤਿ) ਸਿਖਿਆ ਵਿੱਚੋਂ ਰਤਨ, ਜਵਾਹਰਾਤ ਅਤੇ ਮਾਣਕਾਂ

(ਜਹੀ) ਪ੍ਰਸੰਨਤਾਂ ਮਿਲ ਜਾਂਦੀ ਹੈ। ਗੁਰਾਂ ਨੇ ਇਕ (ਸੱਚਦਾ) ਪਿੰਡ ਸਮਝਾ ਦਿੱਤਾ ਹੈ। ਸਾਰਿਆ ਜੀਵਾਂ ਦਾ ਦਾਤਾ ਇਕੋ (ਸਤਜ) ਹੈ, (ਮੈਂ ਅਰਦਾਸ ਕਰਦਾ ਹਾਂ ਕਿ) ਉਹ ਮੈਨੂੰ ਭੁਲ ਨਾ ਜਾਵੇ ॥੬॥

ਵਿਚਾਰ :—ਪਉੜੀ ਨੰ.੬, ਵਿੱਚ ਦੋ ਤੁਕਾਂ ਸਮੱਸਿਆ ਦੀਆਂ ਅਤੇ ਤਿੰਨ ਤੁਕਾਂ ਹੋਰ (ਪੰਜ ਤੁਕਾਂ) ਆਈਆਂ ਹਨ। ਪਹਿਲੀਆਂ ਤਿੰਨਾਂ ਤੁਕਾਂ ਦੀਆਂ ੨੯–੨੯ ਮਾਤ੍ਰਾਂ ਹਨ, ਸਮਸਜਾ ਵਾਲੀ ਤੁਕਾਂ ੧੩ ਤੋਂ ੨੮ ਮਾਤ੍ਰਾ ਦੀਆਂ ਹਨ। 'ਗੁਰਮੁਖਿ ਨਾਦੰ' ਤੋਂ 'ਵਿਸਰਿ ਨ ਜਾਈ' ਤਕ ਨੂੰ ਸੁਤੰਤ੍ਰ ਪਉੜੀ ਇਸ ਪਉੜੀ ਦੀ ਤੁਲਨਾ ਤੋਂ ਹੀ ਮੈ ਮੰਨਿਆ ਹੈ। ਸਾਰਾ ਵਜ਼ਨ ਪੂਰਾ ਹੈ। ਇਹ ਵੀ ਦੁਵੈਯੇ ਛੰਦ ਦਾ ਹੀ ਰੂਪ ਹੈ, ਜਿਸ ਦੇ ਅੰਤ ਇਕ ਗੁਰੂ ਹੈ ਅਤੇ 'ਦੋਵੇ' ਨਾਮ ਭੀ ਹੈ। ਉੱਚਾਰਣ ਅਨੁਸਾਰ ਇਹ ੨੮–੨੮ ਮਾਤ੍ਰਾ ਵੀ ਹੋ ਸਕਦੀਆਂ ਹਨ। ਜੇ ਛੰਦ ਸ਼ਾਸਤ੍ਰ ਅਨੁਸਾਰ ਹੋਰ ਨਾਮ ਦੇਣਾ ਹੋਵੇ ਤਾਂ ਚੁਲਿਯਾਲਾ ਅਤੇ ਮਰਹਟਾ ਆਦਿਕ ਛੰਦ ੨੯ ਮਾਤ੍ਰਿਕ ਤੁਕਾਂ ਦੇ ਹੁੰਦੇ ਹਨ, ਪਰ ਓਨ੍ਹਾਂ ਦੇ ਵਿਸ਼੍ਰਾਮ ਹੋਰ ਹੁੰਦੇ ਹਨ। ਪ੍ਰਭਾਤੀ ਦਾ ਗਾਯਨ—ਪ੍ਰਕਾਰ ਵੀ ਏਸ ਦੇ ਹੀ ਅਨੁਸਾਰ ਹੁੰਦਾ ਹੈ।

ਜੇ ਜੁਗ ਚਾਰੇ ਆਰਜਾ, ਹੋਰ ਦਸੂਣੀ ਹੋਇ ॥
ਨਵਾ ਖੰਡਾ ਵਿਚਿ ਜਾਣੀਐ, ਨਾਲਿ ਚਲੈ ਸਭੁ ਕੋਇ ॥
ਚੰਗਾ ਨਾਉ ਰਖਾਇ ਕੈ, ਜਸੁ ਕੀਰਤਿ ਜਗਿ ਲੇਇ ॥

ਭਾਵਾਰਥ :–(ਸੱਚ ਵਾਲੇ ਦਾ ਪ੍ਰਤਾਪ ਵਰਨਣ ਕਰਦੇ ਹਨ ਕਿ) :—(ਸੱਚ ਦੀ) ਚਹੁੰ ਯੁੱਗਾਂ ਦੀ ਉਮਰ ਤੋਂ ਵੱਧ ਹੋਰ ਦਸ ਗੁਣਾਂ ਵੀ ਜੇ ਹੋ ਜਾਵੇ (ਤਾਂ ਕੋਈ ਅਸ਼ਚਰਯ ਨਹੀਂ)। ਨਵਾਂ ਖੰਡਾ ਵਿੱਚ ਜਾਣਿਆ ਜਾਵੇ (ਤਾਂ ਮੰਨਿਆ ਜਾ ਸਕਦਾ ਹੈ) ਸਭ ਕੋਈ (ਸੱਚ ਵਾਲੇ ਦੀ ਰਾਇ) ਨਾਲ ਚਲਦਾ (ਮੰਨਿਆ ਜਾ ਸਕਦਾ ਹੈ)। ਸੱਚ ਵਾਲਾ (ਚੰਗਾ) ਪ੍ਰਸਿੱਧ ਨਾਮ ਧਰਾ ਕੇ ਯਸ਼ ਕੀਰਤੀ ਨੂੰ ਸੰਸਾਰ ਵਿੱਚ ਲੈਂਦਾ ਹੈ।

ਵਿਚਾਰ :—ਇਹਨਾਂ ਤਿੰਨਾਂ ਤੁਕਾਂ ਵਿੱਚ ਯਥਾਕ੍ਰਮ ਨਾਲ ੨੪.੨੬ ਅਤੇ ੨੪ ਮਾਤ੍ਰਾ ਆਈਆਂ ਹਨ। ਦੂਜੀ ਤੁਕ ਦੀਆਂ ਮਾਤ੍ਰਾ ਦੀ ਗਿਣਤੀ ਵਧੀਕ ਹੈ।

ਤੀਜੀ ਤੁਕ ਦੇ (ਲੋਇ) ਪਾਠ ਦਾ ਅੰਤਜਾਨੁਪ੍ਰਾਸ ਵੱਖਰਾ ਹੋ ਗਿਆ ਹੈ। ਮੇਰਾ ਖਿਆਲ ਹੈ ਕਿ ਜੇ ਹੋਰ ਖੋਜ ਕੀਤੀ ਜਾਵੇਗੀ ਤਾਂ ਕਿਸੇ ਬੀੜ ਚੋਂ (ਲੋਇ) ਪਾਠ ਮਿਲ ਜਾਵੇਗਾ। ਇਹ ਤਿੰਨੇ ਤੁਕਾਂ ਅਗਲੀਆਂ ਤੁਕਾਂ ਤੋਂ ਅਡਰੀਆਂ ਹਨ ਕਿਉਂਕਿ ਇਨ੍ਹਾਂ ਤਿੰਨਾਂ ਦੇ ਆਖਰ ਵਿੱਚ ਈੜੀ ਲਿਖੀ ਹੋਈ ਹੈ ਯਥਾ 'ਹੋਇ, ਕੋਇ ਤੇ ਲੋਇ'। ਪਰ ਅਗਲੀਆਂ ਤੁਕਾਂ ਦੇ ਅੰਤ ਵਿੱਚ ਈੜੀਆਂ ਨਹੀਂ ਲਿਖੀਆਂ ਹੋਈਆਂ—ਇਸ ਕਾਰਣ ਉਹ ਅਲਹਿਦਾ ਮਾਲੂਮ ਪੈ ਰਹੀਆਂ ਹਨ। ਪਿੱਛੇ ਪਉੜੀ ਨੰ.੬ ਵਿੱਚ ਦਸ ਚੁਕੇ ਹਾਂ ਕਿ 'ਗੁਰਮੁਖਿ ਨਾਦੰ' 'ਤੀਰਥਿ ਨਾਵਾ' ਤਿੰਨ ਤਿੰਨ ਤੁਕੀ ਪਉੜੀਆਂ ਦਿਸਦੀਆਂ ਹਨ। ਉਸ ਅਨੁਸਾਰ ਇਹ ਵੀ ਤਿੰਨ ਤੁਕੀ ਪਉੜੀ ਦਿਸਦੀ ਹੈ। ਪਰ ਇਸ ਦੇ ਅੰਤ ਸਮਸਜਾ ਵਾਲੀਆਂ ਤੁਕਾਂ ਲਿਖਾਰੀ ਨੇ ਜਾਣ ਕੇ ਨਹੀਂ ਲਿਖੀਆਂ ਯਾ ਭੁੱਲ ਨਾਲ ਰਹਿ ਗਈਆਂ ਹਨ, ਕਿਉਂਕਿ ਜਿਹੜੀਆਂ ਸਮਸਜਾ ਦੀਆਂ ਤੁਕਾਂ ਹੁੰਦੀਆਂ ਹਨ—ਉਹਨਾਂ ਨੂੰ ਲਿਖਾਰੀ ਥਾਂ ਪਰਥਾਂ ਨਾ ਵੀ ਲਿਖੇ ਤਾਂ ਵੀ ਲਯ ਦੇ ਗਜਾੜੇ ਉਹਨਾਂ ਦਾ ਉੱਚਾਰਣ ਕੋਲੋਂ ਕਰ ਲੈਂਦੇ ਹਨ, ਜਿਸ ਤਰਾਂ ਕਿ ਰਾਮਕਲੀ ਮਃ ੩ ਦੀ ਵਾਰ ਹੈ। ਇਸ ਵਾਸਤੇ—ਇਹ ਕੋਈ ਖਾਸ ਗੱਲ ਨਹੀਂ ਕਿ ਉਹ ਤੁਕਾਂ ਏਥੇ ਕਿਉਂ ਨਹੀਂ ਲਿਖੀਆਂ ? ਖਾਸ ਗੱਲ ਤਾਂ ਇਹ ਹੈ ਕਿ ਇਹ ਵੀ ਪਉੜੀ ਨੰ. ੫ ਵਾਂਗੁ ਦੂਹੁੰ ਪਉੜੀਆਂ ਦੀ ਇਕ ਕੀਤੀ ਹੋਈ ਹੈ। ਜੇ ਏਥੇ 'ਗੁਰਾ ਇਕ ਦੇਹਿ×' ਵਾਲੀਆਂ ਤੁਕਾਂ ਹੁੰਦੀਆਂ ਤਾਂ ਤਾਂ ਕੋਈ ਭਰਮ ਪੈਂਣਾ ਹੀ ਨਹੀਂ ਸੀ। ਇਹ ਭਰਮ ਲਿਖਾਰੀ ਨੂੰ ਤੁਕਾਂ ਨ ਹੋਣ ਤੋਂ ਹੀ ਪਿਆ ਹੈ ਅਤੇ ਸਦੀਆ ਤੋਂ ਇਹੋ ਨਕਲ ਚਲੀ ਆ ਰਹੀ ਹੈ। ਸ਼ਾਇਦ–ਸ੍ਰੀ ਗੁਰੂ ਜੀ ਸਾਡੀ ਬਾਣੀ ਦੀ ਸੁਧ ਭਾਵਨਾ ਨੂੰ ਕਾਮਯਾਬ ਕਰ ਹੀ ਦੇਵੇ ਅਤੇ ਕਿਸੇ ਬੀੜ ਚੋਂ 'ਗੁਰਾ ਇਕ ਦੇਹਿ' ਵਾਲੀਆਂ ਤੁਕਾਂ ਏਥੇ ਲਿਖੀਆਂ ਹੋਈਆਂ ਵੀ ਮਿਲਾ ਦੇਵੇ।

ਜੇ ਤਿਸੁ ਨਦਰਿ ਨ ਆਵਈ. ਤ ਵਾਤ ਨ ਪੁਛੈ ਕੇ ॥<br>
ਕੀਟਾ ਅੰਦਰਿ ਕੀਟੁ ਕਰਿ; ਦੋਸੀ ਦੋਸ ਧਰੇ ॥<br>
ਨਾਨਕ ਨਿਰਗੁਣਿ ਗੁਣੁ ਕਰੇ, ਗੁਣਵੰਤਿਆ ਗੁਣੁ ਦੇ ॥<br>
ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥੭॥

**ਭਾਵਾਰਥ**—ਜੇ ਉਸ (ਗੁਰੂ, ਸੰਤ ਯਾ ਪੀਰ ਵਿਚ) ਸਚ ਨਹੀਂ ਦਿਸਦਾ

ਤਾਂ ਕੋਈ (ਵਾਤ) ਮੂੰਹੋਂ (ਐਵੇਂ ਝੂਠ ਮੂਠ ਵੀ) (ਕੇ) ਕੀ (ਹਾਲ) ਹੈ ? (ਖ਼ਬਰ) ਨਹੀਂ ਪੁਛਦਾ। (ਅਰਥਾਤ--ਉਸਦਾ ਪਰਮ ਨਿਰਾਦਰ ਹੁੰਦਾ ਹੈ)। (ਦੋਸ਼ੀ) ਝੂਠੇ ਨੂੰ (ਝੂਠ ਦਾ) ਦੋਸ਼ ਧਰੇ ਲਾ ਕੇ (ਕੀਟਾ) ਨੀਰ ਪੁਰਖਾਂ ਵਿਚ (ਇਕ) (ਕੀਟੁ) ਨੀਚ ਕਰਿ ਕੇ (ਮੰਨਿਆ ਜਾਂਦਾ ਹੈ)। ਸ੍ਰੀ ਗੁਰੂ ਜੀ ਕਹਿੰਦੇ ਹਨ ਕਿ (ਸੱਚ) ਨਿਰਗੁਣਿਆਂ ਨੂੰ ਗੁਣ ਦਾ ਦਾਨ ਕਰਦਾ ਹੈ ਅਤੇ ਗੁਣੀਆਂ ਨੂੰ (ਪਰਉਪਕਾਰ ਤੇ ਸਤਕਾਰ ਦਾ। ਗੁਣ ਦੇਂਦਾ ਹੈ। (ਤੇਹਾ) ਤਿਸ (ਸੱਚ) ਜਿਹਾ (ਹੋਰ) ਕੋਈ ਨਹੀਂ (ਸੁਝਈ) ਦਿਸਦਾ ਜੋ (ਤਿਸੁ) ਜਗਜਾਸੂ ਲਈ ਕੋਈ ਗੁਣ ਕਰ ਸਕਦਾ ਹੋਵੇ ॥੭॥

**ਵਿਚਾਰ**—ਮੈਨੂੰ 'ਤੇਹਾ ਕੋਇ ਨ×× ਵਾਲੀ ਤੁਕ ਓਪਰੀ ਦਿਸਦੀ ਹੈ। ਭਾਵੇਂ ਮੈਂ ਆਪਣੇ ਪ੍ਰਕਰਣ ਨੂੰ ਲਗਦੀ ਵਾਹ ਟੁੱਟਣ ਨਹੀਂ ਦਿੱਤਾ, ਪਰ ਮੇਰਾ ਮਨ ਤਾਂ ਅੰਦਰੋਂ ਕਮਜ਼ੋਰ ਹੈ--ਕਿ ਚੌਥੀ ਤੁਕ ਉਲਟਕੇ ਪਿਛਲੇ ਭਾਵ ਨੂੰ ਨਾਸ਼ ਕਰ ਦੇਂਦੀ ਹੈ। ਪਰ ਜੇ ਕਿਤੇ ਸੰਪ੍ਰਦਾਯਕਾਂ ਵਾਲੇ ਅਰਥ ਕੀਤੇ ਜਾਂਦੇ ਤਾਂ ਤਾਂ ਇਹ ਤੁਕ ਨਾਲ ਮਿਲ ਹੀ ਨਹੀਂ ਸਕਦੀ। ਇਹਨਾਂ ਚਹੁੰਆਂ ਤੁਕਾਂ ਦੀਆਂ ਮਾਤ੍ਰਾ ਮੌਜੂਦਾਤ ਵਿਚ ਯਥਾਕ੍ਰਮ ਨਾਲ ੨੩, ੨੩, ੨੪ ਅਤੇ ੨੨ ਹਨ। ਪਰ ਸੰਪ੍ਰਦਾਯਕ ਉੱਚਾਰਣ ਭੇਦ ਨਾਲ ੨੪. ੨੩, ੨੪ ਅਤੇ ੨੩ ਹਨ ਕਿਉਂਕਿ 'ਪੁਛੇ' ਨੂੰ ਅਧਿਕ ਨਾਲ ਉਚਾ-ਰਿਆ ਜਾਂਦਾ ਹੈ—ਜਿਸ ਤੋਂ ੪ ਮਾਤ੍ਰਾ ਹੁੰਦੀਆਂ ਹਨ, 'ਸੁਝਈ' ਨੂੰ ਵੀ ਅਧਿਕ ਨਾਲ ਬੁਲਾਇਆ ਜਾਂਦਾ ਹੈ--ਜਿਸ ਤੋਂ ਪੰਜ ਮਾਤ੍ਰਾ ਹੁੰਦੀਆਂ ਹਨ। ਮੇਰੀ ਵਿਚਾਰ ਅਨੁਸਾਰ ਪਿਛਲੀ ਤੁਕ ਹੋਰ ਪਉੜੀ ਦੀ ਹੈ ਅਤੇ ਤਿੰਨ ਤੁਕਾਂ ਦੀ ਇਹ ਪਉੜੀ ਸੀ। ਜਿਸ ਦੇ ਅੰਤ ਵੀ ਸਮਸਜਾ ਦੀਆਂ ਤੁਕਾਂ 'ਗੁਰਾਇਕ ਦੇਹਿ× ×' ਸਨ। ਜੋ ਲਿਖਾਰੀ ਨੇ ਸਮਯ ਦੀ ਬੱਚਤ ਕਾਰਣ ਨਹੀਂ ਲਿਖੀਆਂ। ਜਪੁਜੀ ਵਿੱਚ ਸਮਸਜਾ ਦੀਆਂ ਜਿੰਨੀਆਂ ਤੁਕਾਂ ਆਈਆਂ ਹਨ--

ਨਾਨਕ ਭਗਤਾ ਸਦਾ× ×
ਐਸਾ ਨਾਮੁ ਨਿਰੰਜਨੁ ਹੋਇ× =
ਕੁਦਰਤਿ ਕਵਣ ਕਹਾ× ×
ਆਦੇਸੁ ਤਿਸੈ ਆਦੇਸੁ× ×

ਉਹ ਚਾਰ ਚਾਰ ਪਉੜੀਆਂ ਨਾਲ ਹੀ ਆਈਆਂ ਹਨ। ਫਿਰ ਏਥੇ 'ਗੁਰਾ

ਇਕ ਦੋਹਿ××× ' ਦੀਆਂ ਸਮਸਜਾ ਦੁਹੂ ਥਾਂਵਾਂ ਵਿਚ ਕਿਵੇਂ ਆ ਸਕਦੀਆਂ ਹਨ ? ॥ ਪੁਰਾਤਨਿ ਖਜਾਨੇ ਦੇ ਢੂੰਢਾਊਆਂ ਤੋਂ ਉਮੀਦ ਕਰਦਾ ਹਾਂ ਕਿ ਸ਼ੁੱਧ ਰੂਪ ਦਾ ਪਾਠ ਜ਼ਰੂਰ ਕਿਤਜੋਂ ਨ ਕਿਤਜੋਂ ਮਿਲ ਜਾਵਗਾ ।

ਜੇ ਏਸ ਪਉੜੀ ਦੇ ਚੌਤੁਕੇ ਹਿਸਾਬ ਨੂੰ ਮੁਖਜ ਮੰਨਿਆ ਜਾਵੇ, ਤਾਂ ਪਉੜੀ ਨੰ. 'ਪ' ਤੋਂ '੭' ਤੱਕ, ੭ ਤੁਕਾਂ ਰਹੀਆਂ ਹੋਈਆਂ ਜਾਪਦੀਆਂ ਹਨ ।

ਸੁਣਿਐ ਸਿਧ ਪੀਰ ਸੁਰ ਨਾਥ ॥ ਸੁਣਿਐ ਧਰਤਿ ਧਵਲ ਆਕਾਸ ॥
ਸੁਣਿਐ ਦੀਪ ਲੋਅ ਪਾਤਾਲ ॥ ਸੁਣਿਐ ਪੋਹਿ ਨ ਸਕੈ ਕਾਲੁ ॥
ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥ ੮ ॥

**ਭਾਵਾਰਥ** :—(ਸਤਜ ਦੇ) ਸੁਣਨ ਤੋਂ ਸਿੱਧ, ਪੀਰ, ਦੇਵਤੇ ਅਤੇ ਨਾਥ (ਬਣ ਜਾਈਦਾ ਹੈ) । ਸੁਣਨ ਤੋਂ ਜ਼ਮੀਨ ਤੇ ਆਸਮਾਨ (ਧਵਲ) ਉੱਜਲ (ਹੋ ਜਾਂਦੇ ਹਨ) । ਸੁਣਨ ਤੋਂ (ਸੱਤੇ) ਦੀਪ ਅਤੇ (ਸਤੇ) ਪਾਤਾਲਾਂ ਵਿਚ (ਲੋਅ) ਚਮਕੀਦਾ ਹੈ । ਸੁਣਨ ਤੋਂ (ਕਾਲੁ) ਸਮਯ ਦਾ (ਚਕ੍ਰ) ਨਹੀਂ (ਪੋਹਿ) ਛੋਹ ਸਕਦਾ । ਸ਼੍ਰੀ ਗੁਰੂ ਜੀ ਕਹਿੰਦੇ ਹਨ ਕਿ (ਭਗਤਾ) ਸੱਚ ਉਪਾਸਕਾਂ ਨੂੰ ਹਮੇਸ਼ਾ (ਵਿਗਾਸੁ) ਅਨੰਦ ਹੈ--ਕਿਉਂ ਕਿ ਸੁਣਨ ਤੋਂ ਦੁੱਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ । ੮

**ਵਿਲੱਖਣਤਾ** :—ਸੰਪ੍ਰਦਾਯ ਇਹਨਾਂ ਤੁਕਾਂ ਦੇ ਬਹੁਤ ਅਰਥ ਕਰਦੀ ਹੈ । 'ਸੁਣਨ ਤੋਂ ਹੋਈਦਾ ਹੈ' 'ਸੁਣਨ ਤੋਂ ਹੋਏ ਹਨ' ਇਤਿਆਦਿਕ ਲਵੰਤਾਂ ਦਾ ਸੰਗ੍ਰਹ ਕਰਦੇ ਹਨ । ਸਿਧ ਪੀਰ=ਗੋਰਖ । ਸੁਰਨਾਥ=ਇੰਦ੍ਰ, ਇਤਜਾਦਿ ।

ਸੁਣਿਐ ਈਸਰੁ ਬਰਮਾ ਇੰਦੁ ॥ ਸੁਣਿਐ ਮੁਖਿ ਸਾਲਾਹਣਮੰਦੁ ॥
ਸੁਣਿਐ ਜੋਗ ਜੁਗਤਿ ਤਨਿ ਭੇਦ ॥ ਸੁਣਿਐ ਸਾਸਤ ਸਿਮ੍ਰਿਤਿ ਵੇਦ ॥
ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥ ੯ ॥

**ਭਾਵਾਰਥ** :—ਸੁਣਨ ਤੋਂ ਸ਼ਿਵ, ਬ੍ਰਹਮਾ ਤੇ (ਇੰਦੁ) ਚੰਦ । ਸੁਣਨ ਤੋਂ (ਮੁਖਿ) ਪ੍ਰਧਾਨ (ਸਾਲਾਹਣਮੰਦੁ) ਉਸਤਤਿ ਵਾਲਾ । ਸੁਣਨ ਤੋਂ (ਜੋਗ ਜੁਗਤਿ) ਯੋਗੀ ਤੇ (ਤਨਿ ਭੇਦ) ਵੈਦਜ । ਸੁਣਨ ਤੋਂ ਸ਼ਾਸਤ੍ਰ, ਸਿਮ੍ਰਿਤੀ ਤੇ ਵੇਦ (ਗਿਆਨ ਉਪਜਦੇ) ਹਨ । ਸ਼੍ਰੀ ਗੁਰੂ ਜੀ ਕਹਿੰਦੇ ਹਨ ਕਿ (ਭਗਤਾ) ਸੱਚ ਉਪਾਸਕਾਂ ਨੂੰ ਹਮੇਸ਼ਾ ਖੁਸ਼ੀਆਂ ਹਨ, ਕਿਉਂਕਿ ਸੁਣਨ ਤੋਂ ਦੁਖ ਅਤੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ । ੯

ਸੁਣਿਐ ਸਤੁ ਸੰਤੋਖੁ ਗਿਆਨੁ ॥ ਸੁਣਿਐ ਅਠਸਠਿ ਕਾ ਇਸਨਾਨੁ ॥

ਸੁਣਿਐ ਪੜਿ ਪੜਿ ਪਾਵਹਿ ਮਾਨੁ ॥ ਸੁਣਿਐ ਲਾਗੈ ਸਹਜਿ ਧਿਆਨੁ ॥
ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥ ੧੦ ॥

**ਭਾਵਾਰਥ :**—(ਸੱਚ ਦੇ) ਸੁਣਨ ਤੋਂ (ਸਤੁ) ਨਿਸ਼ਚਯ, ਸੰਤੋਖ ਤੇ (ਗਿਆਨੁ) ਵਿਦਯਾ (ਮਿਲਦੀ) ਹੈ। ਸੁਣਨ ਤੋਂ (ਅਠਸਠਿ) ਸਭ ਤੀਰਥਾਂ ਦਾ ਸਨਾਨੁ (ਹੋ ਜਾਂਦਾ) ਹੈ। ਸੁਣਨ ਤੋਂ ਪੜ੍ਹ ਪੜ੍ਹ ਕੇ (ਮਾਨੁ) ਆਦਰ ਪੌਂਦੇ ਹਨ। ਸੁਣਨ ਤੋਂ (ਸਹਜਿ) ਨਿਰਯਤਨ ਹੀ ਧਿਆਨ ਲਗ ਜਾਂਦਾ ਹੈ। ਸ਼੍ਰੀ ਗੁਰੂ ਜੀ ਕਹਿੰਦੇ ਹਨ ਕਿ ਭਗਤਾਂ ਨੂੰ ਹਮੇਸ਼ਾ ਖੁਸ਼ੀਆਂ ਹਨ ਕਿਉਂਕਿ ਸੁਣਨ ਤੋਂ ਦੁੱਖ ਤੇ ਪਾਪ ਨਾਸ ਹੋ ਗਏ ਹਨ ॥ ੧੦ ॥

ਸੁਣਿਐ ਸਰਾ ਗੁਣਾ ਕੇ ਗਾਹ ॥ ਸੁਣਿਐ ਸੇਖ ਪੀਰ ਪਾਤਿਸਾਹ ॥
ਸੁਣਿਐ ਅੰਧੇ ਪਾਵਹਿ ਰਾਹੁ ॥ ਸੁਣਿਐ ਹਾਥ ਹੋਵੈ ਅਸਗਾਹੁ ॥
ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੧੧॥

**ਭਾਵਾਰਥ :**– ਸੁਣਨ ਤੋਂ (ਸਰਾ ਗੁਣਾ) ਗੁਣਾਂ ਦੇ ਸਮੁੰਦਰਾਂ (ਗ੍ਰੰਥਾਂ ਅਥਵਾ ਮਹਾਪੁਰਖਾਂ) ਦੇ (ਗਾਹ) ਸੰਪੂਰਣ ਵਿਚਾਰ (ਹੁੰਦੇ) ਹਨ। ਸੁਣਨ ਤੋਂ (ਸ਼ੇਖ ਪੀਰ) ਸ਼ੇਖਾਂ ਦੇ ਪੀਰ (ਉਪਦੇਸ਼ਠਿਆਂ ਦੇ ਗੁਰੂ) ਅਤੇ ਪਾਤਸ਼ਾਹ (ਹੁੰਦੇ) ਹਨ। ਸੁਣਨ ਤੋਂ (ਅੰਨ੍ਹੇ) ਅਗਯਾਨੀ (ਰਾਹੁ) ਸਤਯ ਮਾਰਗ ਪਾ ਲੈਂਦੇ ਹਨ। ਸੁਣਨ ਤੋਂ (ਅਸਗਾਹੁ) ਅਥਾਹ ਦੀ (ਹਾਥ) ਥਾਹ (ਹੋ ਜਾਂਦੀ) ਹੈ। ਸ਼੍ਰੀ ਗੁਰੂ ਜੀ ਕਹਿੰਦੇ ਹਨ ਕਿ ਭਗਤਾਂ ਨੂੰ ਸਦਾ ਪ੍ਰਸੰਨਤਾ ਹੈ ਕਿਉਂਕਿ ਸੁਣਨ ਤੋਂ ਹੀ ਦੁਖ ਤੇ ਪਾਪ ਨਾਸ ਹੋ ਜਾਂਦੇ ਹਨ ॥੧੧॥

**ਵਿਚਾਰ :**—ਸੰਪ੍ਰਦਾਯ—'ਸੇਖ ਪੀਰ' ਦਾ ਅਰਥ 'ਸ਼ੇਸ਼ਨਾਗ ਦਾ ਪੂਜਯ (ਵਿਸ਼ਨੁ)' ਵੀ ਕਰਦੀ ਹੈ। 'ਪਾਤਿਸਾਹ' ਦੇ ਤੱਤੇ ਨੂੰ ਸਿਹਾਰੀ 'ਪਾਤਿ' ਤੇ 'ਸਾਹ' ਦੋ ਸ਼ਬਦ ਦਸਦੀ ਹੈ, ਪਰ ਸਿਹਾਰੀ ਲਿਖਾਰੀ ਤੋਂ ਸੁਤੇ ਹੀ ਵਧ ਲਿਖੀ ਗਈ ਵੀ ਮੰਨੀ ਜਾ ਸਕਦੀ ਹੈ, ਇਹ ਤਾਂ ਹੈ ਜੇ 'ਪਾਤਿਸਾਹ' ਸ਼ਬਦ ਨੂੰ ਇਕ ਮੰਨਿਆ ਜਾਵੇ ਅਜੇ ਅਸਾਂ ਲਿਖਤ ਬੀੜਾਂ ਨਾਲ ਮਾਤ੍ਰਿਕ ਸੁਧਾਈ ਦਾ ਬੀੜਾ ਨਹੀਂ ਚੁਕਿਆ। ਆਸ ਹੈ ਕਿ ਜੇ ਸਤਯ ਪਰਮੇਸ਼ੁਰ ਕ੍ਰਿਪਾ ਕਰੇਗਾ ਤਾਂ ਮਾਤ੍ਰਿਕ ਸੁਧਾਈ ਜ਼ਰੂਰ ਕਈਆਂ

ਬੀੜਾਂ ਤੋਂ ਕੀਤੀ ਜਾਵੇਗੀ। ਅਜੇ ਤਾਂ ਸਿਰਫ ਸੁਧਾਈ ਦਾ ਉਲਟਾ ਪਾਸਾ ਵੇਖ ਰਹੇ ਹਾਂ। ਕਿਉਂਕਿ ਦੋ ਪਹਿਲੂਆਂ ਤੋਂ ਬਿਨਾ ਕੋਈ ਕੰਮ ਨਿਰਸੰਸੇ ਨਹੀਂ ਹੋ ਸਕਦਾ। ਜਿੰਨਾਂ ਚਿਰ ਅਸ਼ੁਧਾਈ ਦਾ ਪਤਾ ਨ ਲਗੇ–ਓਨਾ ਚਿਰ ਸੁਧਾਈ ਨਹੀਂ ਹੋ ਸਕਦੀ। ਇਹ ਤਾਂ ਸੁਧਾਈ ਵਾਸਤੇ ਪਹਿਲਾ ਕਦਮ ਹੈ। 'ਵਿਧੀ' ਤਾਂ ਹੋਰ ਬੀੜਾਂ 'ਚੋਂ ਪ੍ਰਾਪਤਿ ਕਰਨੀ ਹੈ। ਏਸ ਟੀਕੇ ਦੇ ਲਿਖਣ ਦਾ ਮੁਖ ਪ੍ਰਯੋਜਨ 'ਸੁਧਾਈ ਕਰਨ ਯੋਗਯ ਸਥਾਨਾਂ ਨੂੰ ਢੂੰਢਣ ਦੀ ਕੋਸ਼ਸ਼ ਕਰਨਾ ਹੈ। ਸੰਸਾਰ ਵਿੱਚ ਇਹ ਕਦਮ ਮੈਂ ਸਾਰਿਆਂ ਤੋਂ ਪਹਿਲੋਂ ਚੁਕਿਆ ਹੈ। ਮੈਨੂੰ ਇਹ ਪਤਾ ਨਹੀਂ ਕਿ ਮੇਰੇ ਨਾਲ ਇਸ ਕਦਮ ਵਿੱਚ ਕਿੰਨੇ ਕੁ ਸਹਾਯਕ ਹੋਣਗੇ। ਭਾਵੇਂ ਮੇਰੀ ਮੁਖਾਲਫਿਤ ਮਜ਼ਹਬੀ ਤਅਸੁੱਬ ਨਾਲ ਚੰਦ ਆਦਮੀ ਕਰਨਗੇ, ਕਿਉਂਕਿ ਮੈਂ ਵੀ ਉਹਨਾਂ ਦੀ ਹਾਂ ਨਾਲ ਹਾਂ ਮਿਲਾ ਕੇ ਸਿਰ ਹਿਲੋਣਵਾਲਾ ਨਹੀਂ ਹਾਂ, ਪਰ ਅੰਤ ਵਿੱਚ ਮੇਰੀ ਗੁਰੁਬਾਣੀ ਦੇ ਸੰਸਾਰ ਵਿੱਚ ਜਿੱਤ ਹੋਵੇਗੀ। ਕਿਉਂਕਿ ਮੈਂ ਸੰਸਾਰ ਵਿਚ ਫਿਰ ਕੇ ਲੋਕਾਂ ਦੇ ਗੁਨੁਬਾਣੀ-ਗਯਾਨ ਨੂੰ ਭਾਪ ਲਿਆ ਹੈ, ਇਹ ਲੋਕ ਬੁਤ-ਪ੍ਰਸਤ ਹਨ। ਗਯਾਨੀ ਨਹੀਂ ਹਨ। ਝੂਠ ਦੇ ਪੁਲੰਦੇ ਬੰਨਦੇ ਹਨ। ਬੀੜਾਂ ਪੁਤ ਦੇਂਦੀਆਂ ਹਨ, ਧਨ ਦੇਂਦੀਆਂ ਹਨ, ਜ਼ਮੀਨਾਂ ਦੇਂਦੀਆਂ ਹਨ, ਕੜਾਹ ਖਾਂਦੀਆਂ ਹਨ, ਧੂਪ ਸੁੰਘਦੀਆਂ ਹਨ ਇਤਯਾਦਿ ਝੂਠ ਦੇ ਪੁਜਾਰੀ ਹਨ। ਬਾਣੀ ਦੇ ਪੁਜਾਰੀ ਕੋਈ ਵਿਰਲੇ ਕਿਤੇ ਕਿਤੇ ਮਿਲੇ ਹਨ–ਉਹ ਮੇਰੇ ਏਸ ਕੰਮ ਨਾਲ ਕਦਮ ਦਰ ਕਦਮ ਮੇਲ ਕੇ ਚੱਲਣਗੇ। ਸ਼੍ਰੋ. ਗੁ. ਪ੍ਰ. ਕ. ਅੰਮ੍ਰਿਤਸਰ ਸਰਬ ਸੰਮਤ ਫੈਸਲਾ, ਨਾਮੇ ਟ੍ਰੈਕਟ ਵਿੱਚ ਸਫੇ ੨੬ ਉਤੇ ਲਿਖਿਆ ਹੈ ਕਿ "ਇਸੇ ਲਈ ਜਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਲਗਤਾਰ ਛੇ ਮਹੀਨੇ ਦੀ ਮੇਹਨਤ ਨਾਲ ਸੱਚੀ ਮੁੱਚੀ ਸ਼ੁਧਾਈ ਕੀਤੀ ਤਾਂ ਬਾਜਾਰ ਵਿੱਚ ਛਾਪੇ ਦੀਆਂ ਪ੍ਰਚਲਤ ਬੀੜਾਂ ਵਿਚ ਲਗੁਮਾਤ੍ਰ ਆਦਿ ਦੀਆ ਚਲੀਆਂ ਆ ਰਹੀਆਂ ੭੩੩ ਅਸੁੱਧੀਆਂ ਦੂਰ ਕੀਤੀਆਂ ਗਈਆਂ"। ਜੇ ਸ਼੍ਰੋ. ਗੁ. ਪ੍ਰ. ਕ. ਬਾਜ਼ਾਰ ਦੀਆਂ ਬੀੜਾਂ ਅਸ਼ੁੱਧ ਸਮਝਕੇ ੭੩੩ ਗ਼ਲਤੀਆਂ ਦੂਰ ਕਰ ਸਕਦੀ ਹੈ ਤਾਂ ਹੋਰ ਗੁਰੁਬਾਣੀ ਦੇ ਗਯਾਤਿਆਂ ਨੂੰ ਬਾਕੀ ਅਸ਼ੁੱਧੀਆਂ ਦਾ ਗਯਾਨ ਹੋ ਜਾਣ ਤੋਂ ਦੂਰ ਕਰਨ ਦੀ ਚੇਸ਼ਟਾ ਕਰਨੀ ਯੋਗਯ ਹੈ। ਗੁਰੁਬਾਣੀ ਸ਼ੁੱਧ ਦਾ ਹੀ ਮਹਾਤਮ ਹੈ। ਇਤਿਹਾਸ ਵਿਚ 'ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਯ 'ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ' ਨੂੰ ਅਸ਼ੁੱਧ ਪੜਨ ਵਾਲੇ ਲਈ ਬੜੀ ਕਰੜੀ ਸਜ਼ਾ ਦਿੱਤੀ' ਲਿਖਿਆ ਹੋਇਆ ਹੈ। ਸਾਡੀ ਚੇਸ਼ਟਾ ਹਰ

ਪਹਿਲੂ ਤੋਂ ਗੁਰੁਬਾਣੀ ਨੂੰ ਸ਼ੁੱਧ ਰੂਪ ਵਿੱਚ ਵਿਸਤਾਰਨ ਦੀ ਹੈ । ਜਿਸ ਵਿੱਚੋਂ ਇਕ ਸ਼ਬਦ 'ਪਾਤਿਸਾਹ' (ਜਪੁ ਪਉੜੀ ਨੰ.੧੧) ਵਿੱਚ ਵੀ ਹੈ ।

ਮੰਨੇ ਕੀ ਗਤਿ ਕਹੀ ਨ ਜਾਇ ॥ ਜੇ ਕੋ ਕਹੈ ਪਿਛੈ ਪਛੁਤਾਇ ॥
ਕਾਗਦਿ ਕਲਮ ਨ ਲਿਖਣਹਾਰੁ ॥ ਮੰਨੇ ਕਾ ਬਹਿ ਕਰਨਿ ਵੀਚਾਰੁ ॥
ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੨॥

ਭਾਵਾਰਥ:—(ਸਚ) ਮੰਨੇ ਦੀ (ਗਤਿ) ਵਜਵਸਥਾ ਕਹੀ ਨਹੀਂ ਜਾਂਦੀ, ਜੇ ਕੋਈ (ਸੱਚ ਮੰਨਣ ਦੀ ਵਜਵਜਥਾ ਨੂੰ) ਕਹਿੰਦਾ ਹੈ, (ਉਹ) (ਪਿਛੈ) ਬਾਦ ਵਿੱਚ ਪਛਤਾਉਂਦਾ । (ਸੱਚ ਮੰਨਣ ਦੀ ਵਜਵਸਥਾ ਵਾਸਤੇ) ਨ ਕਾਗਜ਼ (ਬਣੇ) ਹਨ, ਨ (ਕਲਮ ਘੜੀ ਗਈ) ਹੈ ਤੇ ਨ ਲਿਖਣਵਾਲੇ (ਅਜੇ ਪੈਦਾ ਹੋਇ) ਹੈਨ, ਜਿਹੜੇ ਕਿ (ਸੱਚ) ਮੰਨਣ ਦਾ ਬਹਿ ਕੇ ਵਿਚਾਰ ਕਰਨ । ਐਸਾ (ਸੱਚ) ਨਾਮ ਹੈ, ਜੋ ਕੋਈ (ਨਿਰੰਜਨੁ = ਨਿਰਜਨ) ਏਕਾਂਤ ਹੋ ਕੇ ਮਨ (ਕੋਇ) ਵਿਚ ਮੰਨਣ (ਕਰੇ ਤਾਂ ਉਹ) ਜਾਣਦਾ ਹੈ ॥੧੨॥

ਮੰਨੈ ਸੁਰਤਿ ਹੋਵੈ ਮਨਿ ਬੁਧਿ ॥ ਮੰਨੈ ਸਗਲ ਭਵਣ ਕੀ ਸੁਧਿ ॥
ਮੰਨੈ ਮੁਹਿ ਚੋਟਾ ਨਾ ਖਾਇ ॥ ਮੰਨੈ ਜਮ ਕੈ ਸਾਥਿ ਨ ਜਾਇ ॥
ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥

ਭਾਵਾਰਥ:--(ਸੱਚ ਦੇ) ਮੰਨਣ ਨਾਲ ਬੁਧਿ ਵਿੱਚੋਂ ਹੀ (ਸੁਰਤਿ ਮਨਿ) ਵੇਦਾਂ ਦਾ ਸ਼ਿਰੋਮਣੀ (ਬ੍ਰਹਮਾ) ਹੋ ਜਾਂਦਾ ਹੈ । ਮੰਨਣ ਨਾਲ ਸਾਰੇ ਵਿਰਨ ਦੀ (ਸੁਧਿ) ਹੋਸ਼ ਆ ਜਾਂਦੀ ਹੈ । ਮੰਨਣ ਨਾਲ ਮੋਹ ਦੀਆਂ ਸੱਟਾਂ ਨਹੀਂ ਖਾਂਦਾ । ਮੰਨਣ ਨਾਲ (ਮਾਤਾ ਪਿਤਾ ਤੋਂ) (ਜਮ) ਜਨਮ ਲੈ ਕੇ (ਉਹਨਾਂ ਦੇ) ਨਾਲ (ਮਨੋਂਵ੍ਰਿਤਿ ਅਨੁਸਾਰ) ਨਹੀਂ ਚਲਦਾ । ਐਸਾ (ਸੱਚ) ਨਾਮ ਹੈ—ਜੋ ਕੋਈ ਮਨ (ਕੋਇ) ਵਿਚ ਮੰਨਣ (ਕਰੇ ਤਾਂ ਉਹੀ) ਜਾਣ ਸਕਦਾ ਹੈ ॥੧੩॥

ਮੰਨੈ ਮਾਰਗਿ ਠਾਕ ਨ ਪਾਇ ॥ ਮੰਨੈ ਪਤਿ ਸਿਉ ਪਰਗਟੁ ਜਾਇ ॥
ਮੰਨੈ ਮਗੁ ਨ ਚਲੈ ਪੰਥੁ ॥ ਮੰਨੈ ਧਰਮ ਸੇਤੀ ਸਨਬੰਧੁ ॥
ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੪॥

**ਭਾਵਾਰਥ** :-(ਸੱਚ ਦੇ) ਮੰਨਣ ਤੋਂ, (ਸੱਚੇ) ਮਾਰਗ ਦੀਆਂ ਰੋਕਾਂ ਨਹੀਂ ਪ੍ਰਾਪਤ ਹੁੰਦੀਆਂ। ਮੰਨਣ ਤੋਂ ਆਦਰ ਨਾਲ ਜਾ ਪ੍ਰਗਟ ਹੁੰਦਾ ਹੈ। ਮੰਨਣ ਤੋਂ (ਮਗੁ) ਬਹੁਤ ਅੰਧੇਰੇ (ਮਹਾ ਅਗਜਾਨ) ਦੇ ਰਾਹ ਨਹੀਂ ਚਲਦਾ। ਮੰਨਣ ਤੋਂ (ਧਰਮ) ਯਕੀਨ ਨਾਲ ਸੰਬੰਧ ਹੈ। ਐਹੁ ਜਿਹਾ (ਸੱਚ) ਨਾਮ ਹੈ, ਜੇ ਕੋਈ ਮਨ ਨੂੰ (ਮੰਨਿ) ਮੰਨਣ ਵਿੱਚ (ਨਿਰੰਜਨੁ) ਪ੍ਰਸੰਨ ਹੋ ਕੇ (ਲਾਵੇ, ਉਹ) ਜਾਣ ਸਕਦਾ ਹੈ ॥੧੪.।

**ਵਿਚਾਰ** :—ਆਮ ਟੀਕੇ ਲਿਖਣ ਵਾਲਿਆਂ ਨੂੰ 'ਮੰਨੈ ਮਗੁ ਨ ਚਲੈ ਪੰਥੁ' ਵਾਲੀ ਤੁਕ ਨੇ ਬੜੇ ਡੰਗ ਮਾਰੇ ਹਨ। ਵਿਚਾਰਿਆਂ ਨੂੰ ਸੱਪ ਲੜਿਆ ਵਾਂਗੂ ਵੇਖ ਕੇ ਬੜਾ ਤਰਸ ਔਂਦਾ ਹੈ। ਲੇਟਣੀਆਂ ਲੈਂਦੇ ਹਨ, ਸਿਰਾਂ ਵਿੱਚ ਸੁਆਹ ਪਈ ਹੋਈ ਹੈ, ਜ਼ਹਰ ਨੇ ਅਸਰ ਕੀਤਾ ਹੋਇਆ ਹੈ। ਮੂੰਹੋਂ ਅਰਲ ਬਰਲ ਬਕੀ ਜਾਂਦੇ ਹਨ। ਝਗ ਵਗ ਰਹੀ ਹੈ, ਜ਼ਬਾਨ ਖੁਸ਼ਕ ਹੋ ਗਈ ਹੈ। ਕੀ ਕਰਨ ? ਕੋਈ ਉਪਾਉ ਨਹੀਂ ਸੁਝਦਾ। ਤੁਕ ਬੜੀ ਕਸੂਤੀ ਥਾਂ ਪਈ ਹੋਈ ਹੈ। ਜਿਸ ਨੂੰ ਨਾ ਤਾਂ ਕੱਢ ਸਕਦੇ ਹਨ, ਨਾ ਛੱਡ ਸਕਦੇ ਹਨ, ਅਰਥ ਉਹਨਾ ਦੇ ਮਨ ਦੇ ਖਿਆਲ ਵਾਲਾ ਵਿੱਚੋਂ ਨਿਕਲਦਾ ਨਹੀਂ। ਵੇਖੋ ਨਮੂਨੇ :—(੧) ਗਜਾਨੀ ਸ਼ੇਰ ਸਿੰਘ ਜੀ ਨੇ 'ਮਗੁ' ਦੀ ਥਾਂ ('ਮਗੁਨ' ਪਾਠ ਕਰਕੇ ਆਪਣੇ ਜਪੁ ਜੀ ਦੇ ਟੀਕੇ ਵਿੱਚ ਮਗਨ (ਮਸਤ) ਅਰਥ ਕੀਤਾ ਹੈ। (੨) ਸ੍ਰ. ਬ. ਕਾਨ੍ਹ ਸਿੰਘ ਜੀ ਨਾਭਾ ਲਿਖਦੇ ਹਨ :—

ਪੰਥੁ × × × ੩. ਕਿਸੇ ਮਜ਼ਹਬ ਦੇ ਰਾਹ ਤੁਰਨ ਵਾਲਾ, 'ਮੰਨੈ ਮਗੁ ਨ ਚਲੈ ਪੰਥੁ' (ਜਪੁ) ਕਰਤਾਰ ਦੇ ਨਾਮ ਨੂੰ ਮੰਨਣ ਵਾਲਾ ਅਨੇਕ ਮਜ਼ਹਬਾਂ ਦੇ ਰਾਹ ਤੁਰਨ ਵਾਲਿਆਂ ਦੇ ਮਾਰਗ ਨਹੀਂ ਚਲਦਾ, ਭਾਵ—ਭੇਡ ਚਾਲੀਆ ਨਹੀਂ ਹੁੰਦਾ, ਉਸ ਦਾ ਕੇਵਲ 'ਧਰਮ ਸੇਤੀ ਸਨਬੰਧੁ' ਹੈ। (ਮਹਾਨਕੋਸ਼ ਦੂਜੀ ਐਡੀਸ਼ਨ ਸਫਾ ਪ੯੫ ਕਾਲਮ ੧) ਵਿਚਾਰੇ ਮਜ਼ਹਬ ਦੀ ਜਲੂਣ ਵਿੱਚ ਧਸੇ ਹੋਏ ਹੱਥ ਤਾਂ ਬੜੇ ਮਾਰਦੇ ਹਨ, ਪਰ ਨਿਕਲ ਨਹੀਂ ਸਕਦੇ। ਹੁਣ ਤਾਂ ਇਹਨਾਂ ਦੀ ਮੌਤ ਹੀ ਮੌਤ ਦਿਸ ਰਹੀਹੈ। ਭਾਈ ਕਾਨ੍ਹ ਸਿੰਘ ਜੀ ਨੇ ਅਰਥ ਵਿੱਚ ਗੌਰਵਤਾ ਦੋਸ਼ ਵੀ ਲਿਆਂਦਾ ਹੈ ਪਰ ਕਾਰਯ ਫਿਰ ਵੀ ਨਹੀਂ ਸਰਿਆ। ਕਿਉਂ ਕਿ ਮਜ਼ਹਬ ਜਦੋਂ ਵੀ ਚਲਦਾ ਹੈ, ਓਦੋਂ ਜਿਸਦੇ ਨਾਮ ਤੇ ਮਜ਼ਹਬ ਚਲਾਇਆ ਜਾਂਦਾ ਹੈ। ਉਹ ਮੌਜੂਦ ਨਹੀਂ ਹੁੰਦਾ।

ਦੁਨੀਆਂ ਨੂੰ ਹਨੇਰੇ ਵਿੱਚ ਰੱਖਣ ਲਈ ਉਹਦਾ ਨਾਮ ਲੈ ਲਿਆ ਜਾਂਦਾ ਹੈ। ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਖੁਦ ਮਜ਼ਹਬਾਂ ਦੇ ਉਲਟ ਸਨ-ਲੋਕਾਂ ਨੇ ਓਹਨਾਂ ਦੇ ਨਾਮ ਉਤੇ ਹੀ ਮਜ਼ਹਬ ਦੀ ਬੁਨਿਆਦ ਰੱਖੀ ਹੋਈ ਹੈ। ਹਜ਼ਰਤ ਮੁਹੰਮਦ ਸਾਹਿਬ, ਯਿਸੂ ਮਸੀਹ, ਗੋਤਮ ਬੁੱਧ, ਤੀਰਥੰਕਰ, ਰਾਮਚੰਦ੍ਰ, ਕ੍ਰਿਸ਼ਣ, ਸ਼੍ਰੀ ਗੁਰੂ ਨਾਨਕ, ਸ਼੍ਰੀ ਕਬੀਰ, ਸ਼੍ਰੀ ਚੰਦ੍ਰ ਮਜ਼ਹਬਾਂ ਤੋਂ ਸਾਰੇ ਉਲਟ ਹਨ। ਪਰ ਇਹਨਾਂ ਦੇ ਨਾਮਾਂ ਤੇ ਮਜ਼ਹਬ ਖੜੇ ਕੀਤੇ ਹੋਏ ਹਨ। 'ਪੰਥੁ' ਅਤੇ 'ਸਨਬੰਧੁ' ਦਾ ਅੰਤਜਾਨੁ ਪ੍ਰਾਸ ਠੀਕ ਨਹੀਂ ਬਹਿੰਦਾ। ਜੇ ਕਿਸੇ ਬੀੜ ਨੇ ਇਹ ਅੰਤਜਾਨੁਪ੍ਰਾਸ ਠੀਕ ਦਸਿਆ ਤਾਂ 'ਮਤ੍ਰ' ਦਾ ਭੇਤ ਵੀ ਮਿਲ ਜਾਵੇਗਾ। ਸੰਪ੍ਰਦਾਈ ਗਿਆਨੀ ਇਸ ਤੁਕ ਦਾ ਅਰਥ 'ਨਾਮ ਨੂੰ ਮਨਣ ਵਾਲੇ (ਪੰਥ) ਮਜ਼ਹਬ ਦੇ ਰਾਹ ਨਹੀਂ ਚਲਦੇ, ਭੀ ਕਰਦੇ ਹਨ।

ਮੰਨੈ ਪਾਵਹਿ ਮੋਖ ਦੁਆਰੁ ॥ ਮੰਨੈ ਪਰਵਾਰੈ ਸਾਧਾਰੁ ।
ਮੰਨੈ ਤਰੈ ਤਾਰੇ ਗੁਰੁ ਸਿਖ ॥ ਮੰਨੈ ਨਾਨਕ ਭਵਹਿ ਨ ਭਿਖ ॥
ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ॥੧੫॥

**ਭਾਵਾਰਥ**—(ਸੱਚ ਦੇ) ਮੰਨਣ ਤੋਂ (ਮੋਖ) ਖੁਲੇ (ਦੁਆਰੁ) ਰਾਜ ਭਵਨ ਮਿਲਦੇ ਹਨ। ਮੰਨਣ ਤੋਂ (ਪਰਵਾਰੈ) ਆਸ ਪਾਸ ਦੇ ਲੋਕ (ਸਾ X ਆਧਾਰ) ਆਸ਼੍ਰਯ ਸਹਿਤ (ਮੰਨਦੇ) ਹਨ। ਮੰਨਣ ਤੋਂ ਹੀ ਗੁਰੂ ਤੇ ਚੇਲੇ ਤਾਰਦੇ ਤੇ ਤਰਦੇ ਹਨ। ਸ਼੍ਰੀ ਗੁਰੂ ਜੀ ਕਹਿੰਦੇ ਹਨ ਕਿ ਸੱਚ ਦੇ ਮੰਨਣ ਤੋਂ (ਭਿਖ) ਭੀਖ ਲਈ ਨਹੀਂ ਫਿਰਦੇ ਐਹੋ ਜਿਹਾ (ਸੱਚ) ਨਾਮ ਹੈ—ਜੋ ਕੋਈ ਮਨਿ ਵਿੱਚ (ਨਿਰੰਜਨ) ਇਕਾਂਤਿ ਹੋ ਕੇ ਮੰਨਣ ਕਰੇ (ਤਾਂ ਉਹ) ਜਾਣਦਾ ਹੈ ॥੧੫॥

**ਵਿਚਾਰ**—ਲੋਕਾਂ ਨੂੰ ਇਹ ਭ੍ਰਮ ਤਾਂ ਰਹਿਆ ਹੀ ਹੈ ਕਿ 'ਜਪੁ ਦੀਆਂ ੪੦ ਪਉੜੀਆਂ ਸਨ, ਇਸ ਉੱਤੇ ਕੁਝਕੁ ਕਲਪਿਤ ਕਥਾਵਾਂ ਵੀ ਹਨ—ਕਿ ਇਕ ਸਿੱਖ ਨੇ ਜਪੁ ਦਾ ਪਾਠ ਕਰ ਕੇ ਮੁਰਦਾ ਜਿੰਦਾ ਕਰ ਦਿੱਤਾ ਸੀ ਤਾਂ ਸ਼੍ਰੀ ਗੁਰੂ ਜੀ ਨੇ ਦੋ ਪਉੜੀਆਂ ਕਢ ਕੇ ਖੰਡਿਤ ਕਰ ਦਿੱਤਾ ਤਾਂ ਕਿ ਲੋਕ ਮੁਰਦੇ ਨ ਜਿਵਾ ਸਕਣ, ਏਹੋ ਜਹੀਆਂ ਝੂਠੀਆਂ ਕਹਾਣੀਆਂ ਪਖੰਡੀ ਲੋਕਾਂ ਨੇ ਅਪਣਿਆਂ ਪਾਪਾਂ ਨੂੰ ਛਪੋਣ ਲਈ ਸਤਿਗੁਰਾਂ ਦਿਆਂ ਨਾਮਾਂ ਨਾਲ ਜੋੜੀਆਂ ਹੋਈਆਂ ਹਨ, ਕਿ ਜੇ ਅਸੀਂ ਮੁਰਦੇ ਜੀਉਂਦੇ ਨਾਂ ਕਰ ਸਕੇ ਤਾਂ ਸਾਡੀ ਬਦਨਾਮੀ ਹੋ ਜਾਵੇਗੀ, ਇਹ ਕਥਾ ਘੜਨ ਦਾ

ਤਾਤਪਰਯ ਹੈ। ਹਾਂ ! 'ਜਪੁ' ਕਈ ਥਾਵਾਂ ਵਿੱਚ ਪ੍ਰਕਰਣੋ ਅੱਡਰਾ ਤੁਰ ਪੈਂਦਾ ਹੈ। ਸੰਪ੍ਰਦਾਈ ਲੋਕਾਂ ਨੇ ਉਸ ਅੱਡਰੇਪਨ ਨੂੰ ਲੁਕੋਣ ਲਈ ਸਿੱਧਾਂ ਦੀ ਕਥਾ ਬਣਾਈ ਹੋਈ ਹੈ—ਕਿਉਂਕਿ ਉਸ ਨਾਲ ਪ੍ਰਸ਼ਨੋਤਰ ਬਣੋਣੇ ਸੋਖੇ ਹੋ ਜਾਂਦੇ ਹਨ। ਕੁਝਕੁ ਪ੍ਰੇਮੀ ਇਕ ਸ਼ਲੋਕ ਜਿਹੜਾ ਹੁਣ ਸੂਹੀ ਦੀ ਵਾਰ ਵਿੱਚ ਹੈ, ਏਥੇ ਪੜ ਕੇ ਅੱਗੇ 'ਪੰਚ ਪਰਵਾਣ××' ਸ਼ੁਰੂ ਕਰਦੇ ਹਨ। ਸਲੋਕ ਦਾ ਅਰਥ ਤਾਂ ਸੂਹੀ ਦੀ ਵਾਰ ਵਿੱਚ ਹੀ ਲਿਖਾਂਗੇ ਪਰ ਪਾਠ ਏਥੇ ਲਿਖਦੇ ਹਾਂ—

ਸ਼ਲੋਕ ਮ: ੧॥ਦੁਇ ਦੀਵੇ ਚਉਦਹ ਹਟ ਨਾਲੇ ॥ ਜੇਤੇ ਜੀਅ ਤੇਤੇ ਵਣਜਾਰੇ ॥
ਖੁਲ੍ਹੇ ਹਟ ਹੋਆ ਵਾਪਾਰੁ ॥ ਜੋ ਪਹੁਚੇ ਸੋ ਚਲਣਹਾਰੁ ॥
ਧਰਮੁ ਦਲਾਲੁ ਪਾਏ ਨੀਸਾਣੁ ॥ ਨਾਨਕ ਨਾਮੁ ਲਾਹਾ ਪਰਵਾਣੁ ॥
ਘਰਿ ਆਏ ਵਜੀ ਵਾਧਾਈ ॥ ਸਚ ਨਾਮ ਕੀ ਮਿਲੀ ਵਡਿਆਈ॥੧
(ਸਫਾ ੭੮੯)

ਏਸ ਸ਼ਲੋਕ ਨੂੰ ਏਥੇ ਮੰਨਣ ਨਾਲ ਵੀ ਜਪੁ ਦਾ ਨਿਰੋਲ ਭਾਵ ਟਾਕਰਾ ਨਹੀਂ ਖਾਂਦਾ। ਕਿਉਂਕਿ 'ਮੰਨਣਾਂ' ਮਨੋਮਯ ਕਰਮ ਹੈ ਅਤੇ ਇਸ ਸ਼ਲੋਕ ਵਿੱਚ 'ਕਰਮੀ' ਦਾ ਜ਼ਿਕਰ ਹੈ, ਸੰਤ ਮਹਿਮਾ ਹੈ। ਮਨੋਮਯ ਰੂਪ ਜਿਹੜਾ ਕਿ ਜਪੁ ਦਾ ਧਯੇਯ ਹੈ। ਉਹ ਏਥੇ ਪੁਜ ਕੇ ਲੋਪ ਹੋ ਗਿਆ ਹੈ। ਜਿਸ ਤੋਂ ਇਸ ਪੁਰਾਣੇ ਖਿਆਲ ਦੀ ਪੁਸ਼ਟੀ ਹੁੰਦੀ ਹੈ ਕਿ ਏਥੋਂ ਕੁਝ ਪਾਠ ਕਢਿਆ ਯਾ ਰਿਹਾ ਹੋਇਆ ਹੈ। ਸੰਤ ਸੁਤੇ ਪ੍ਰਕਾਸ਼ ਜੀ ਲਿਖਦੇ ਹਨ ਕਿ 'ਨਿਧਿਆਸਨ ਕੀਆਂ ਪਉੜੀਆਂ ਦੋ ਦੀਹਾਂ ਸੇ ਕਢ ਸਾਰੀ ਜਪੁਜੀ ਮੈ ਮਿਲਾਇ ਦੀਆਂ ਹੈਂ' (ਪ੍ਰਯਾਯ ਸੰਤ ਸੁਤੇ ਪ੍ਰਕਾਸ਼ ਜੀ, ਸਫਾ ੩੭)

ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥
ਪੰਚੇ ਸੋਹਹਿ ਦਰਿ ਰਾਜਾਨੁ ॥ ਪੰਚਾ ਕਾ ਗੁਰੁ ਏਕੁ ਧਿਆਨੁ ॥

**ਭਾਵਾਰਥ**—(ਸੱਚ ਦਾ) (ਪੰਚ) ਵਿਸਤਾਰ ਹੀ ਪ੍ਰਮਾਣ ਹੈ ਅਤੇ (ਪ੍ਰਧਾਨ) ਮਾਨ-ਨੀਯ ਹੈ। ਪੰਚੇ ਸਚ ਦੇ ਵਿਸਤਾਰ ਕਹਨ ਵਾਲੇ ਹੀ (ਦਰਗਹਿ) ਅੰਦਰੂਨੀ ਥਾਂ ਦਾ (ਮਾਨੁ) ਅੰਦਾਜ਼ਾ ਪੌਂਦੇ ਹਨ। ਸੱਚ ਦਾ ਵਿਸਤਾਰ ਕਰਨ ਵਾਲਿਆਂ ਦੇ ਦਰ ਰਾਜਿਆਂ

ਨਾਲ ਸੋਂਹਦੇ ਹਨ। (ਪਰਾ) ਸੱਚ ਦਾ ਵਿਸਤਾਰ ਕਰਨ ਵਾਲਿਆਂ ਦਾ (ਗੁਰੂ) ਸਿੱਧਾਂਤ ਇਕ (ਸੱਚ) ਦਾ ਹੀ (ਧਿਆਨੁ) ਜਿਮਰਨ ਹੈ।

ਜੇ ਕੋ ਕਹੈ ਕਰੈ ਵੀਚਾਰੁ ॥ ਕਰਤੇ ਕੈ ਕਰਣੈ ਨਾਹੀ ਸੁਮਾਰੁ ॥
ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥
ਜੇ ਕੋ ਬੁਝੈ ਹੋਵੈ ਸਚਿਆਰੁ ॥ ਧਵਲੈ ਉਪਰਿ ਕੇਤਾ ਭਾਰੁ ॥
ਧਰਤੀ ਹੋਰੁ ਪਰੈ ਹੋਰੁ ਹੋਰੁ ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥
ਜੀਅ ਜਾਤਿ ਰੰਗਾ ਕੇ ਨਾਵ ॥ ਸਭਨਾ ਲਿਖਿਆ ਵੁੜੀ ਕਲਾਮ ॥
ਏਹੁ ਲੇਖਾ ਲਿਖਿ ਜਾਣੈ ਕੋਇ ॥ ਲੇਖਾ ਲਿਖਿਆ ਕੇਤਾ ਹੋਇ ॥
ਕੇਤਾ ਤਾਣੁ ਸੁਆਲਿਹੁ ਰੂਪੁ ॥ ਕੇਤੀ ਦਾਤਿ ਜਾਣੈ ਕੌਣੁ ਕੂਤੁ ॥
ਕੀਤਾ ਪਸਾਉ ਏਕੋ ਕਵਾਉ ॥ ਤਿਸਤੇ ਹੋਏ ਲਖ ਦਰੀਆਉ ॥
ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੬॥

ਉੱਥਾਨਿਕਾ—ਪਹਿਲੀ ਪਉੜੀ ਵਿੱਚ ਇਕ ਸੁਆਲ ਸੀ। ਕਿਵ ਸਚਿਆਰਾ ਹੋਈਐ ? ਕਿਵ ਕੂੜੈ ਤੁਟੈ ਪਾਲਿ ? ਇਸ ਦਾ ਜਵਾਬ ੧੬ਵੀਂ ਪਉੜੀ ਵਿੱਚ ਆਇਆ ਹੈ 'ਜੇ ਕੋ ਬੁਝੈ ਹੋਵੈ ਸਚਿਆਰੁ'। ਲੜੀ ਵਾਰ ਸੁਆਲ ਹੈ ਕਿ—ਕੀ ਸਮਝੇ ? ਤਾਂ ਸ੍ਰੀ ਗੁਰੂ ਜੀ ਉੱਤਰ ਵਿਚ ਕਥਨ ਕਰਦੇ ਹਨ ਕਿ :—

ਭਾਵਾਰਥ :—ਜੇ ਕੋਈ (ਪ੍ਰੂਰਾ) ਕਹੇ ਅਤੇ (ਦਿਲੋਂ) ਵਿਚਾਰ ਕਰੇ (ਤਾਂ ਏਸ ਨਿਰਣਯ ਤੇ ਪਹੁੰਚਿਆਂ ਬਿਨਾਂ ਛੁਟਕਾਰਾ ਨਹੀਂ ਕਿ) (ਕਰਤੇ) ਸਤਯ ਰੂਪ ਦੇ (ਕਰਣੈ) ਕੀਤੇ ਹੋਏ (ਜੀਵ, ਲੋਕ ਅਤੇ ਪਦਾਰਥਾਂ ਦੀ) (ਸ਼ੁਮਾਰ) ਗਿਣਤੀ ਨਹੀਂ। (ਇਸ ਵਾਸਤੇ—ਅਸੀਂ ਇਸ ਮਕਸਦ ਤੋਂ ਦੂਰ ਹਾਂ ਕਿ ਚੁਰਾਸੀਹ ਲੱਖ ਹੀ ਯੋਨੀਆਂ ਹਨ, ਚੌਦਾਂ ਹੀ ਲੋਕ ਹਨ, ਉਤਮ, ਮਧਯਮ ਤੇ ਨੀਚ ਹੀ ਪਦਾਰਥ ਹਨ ਮੈਂ ਤਾਂ ਆਪਣੇ ਨਿਸ਼ਚਯ ਵਿੱਚ ਇਹ ਮੰਨਦਾ ਹਾਂ ਕਿ) ਧਰਮ ਰੂਪ ਬੈਲ ਹੈ, ਜੋ ਦਯਾ (ਰੂਪ ਗਊ) ਦਾ ਪੁਤ੍ਰ (ਵੱਛਾ) ਹੈ। (ਜਿਸ ਨੂੰ ਸਤਯ ਰੂਪ ਗੁਆਲੇ ਨੇ) ਸੰਤੋਸ਼ ਰੂਪ (ਸੂਤਿ) ਸੂਤੜੀ (ਰੱਸੀ) ਨਾਲ (ਥਾਪਿ) ਟਿਕਾ ਕੇ (ਬੰਨ) ਰਖਿਆ ਹੈ। ਜੋ ਕੋਈ (ਇਸ ਸਤਯ ਰੂਪ ਗੁਆਲ ਅਥਵਾ ਜ਼ਿਮੀਂਦਾਰ ਨੂੰ (ਬੁਝੈ) ਪਛਾਣ ਲਵੇਗਾ

ਉਹ ਸੱਚਾ ਹੋ ਜਾਵੇਗਾ । (ਜੇ ਪਦਾਰਥਾਂ ਦੀ ਗਿਣਤੀ ਆਦਿ ਵਿਚ ਚਲੇਗਾ ਉਸ ਅਗੇ ਹੋਰ ਇਹ ਸੁਆਲ ਖੜੇ ਹੋ ਜਾਣਗੇ) ਕਿ (ਧਵਲੈ) ਬੈਲ (ਅਥਵਾ ਜ਼ਮੀਨ) ਉਤੇ ਕਿੰਨਾ ਭਾਰ ਹੈ ? ਕਿਉਂਕਿ ਜ਼ਮੀਨ ਤੋਂ ਪਰੇ ਹੋਰ ਜ਼ਮੀਨ, ਉਸਤੋਂ ਪਰੇ ਹੋਰ ਜ਼ਮੀਨ, ਉਸਤੋਂ ਪਰੈ ਹੋਰ ਜਮੀਨ ਹੋ ਸਕਦੀ ਹੈ (ਅਤੇ ਇਸ ਸਿਲਸਿਲੇ ਵਾਰੀ ਦਾ ਅੰਤ ਨਹੀਂ ਆ ਸਕਦਾ, ਫਿਰ ਨਵੇਂ ਸਿਰੇ ਸੁਆਲ ਹੋ ਜਾਂਦਾ ਹੈ ਕਿ) ਉਸ (ਯਥਾਕ੍ਰਮੀ ਜ਼ਮੀਨ) ਦੇ ਭਾਰ ਹੇਠ (ਰੋਕਣ ਵਾਸਤੇ) ਕਿਸ ਦੀ ਤਾਕਤ (ਕੰਮ ਕਰਦੀ) ਹੈ ? (ਅਰਥਾਤ ਇਹ ਨਾਮਾਲੂਮ ਗੱਲ ਹੈ--ਜਿਸ ਨੂੰ ਅਸੀਂ ਨਹੀਂ ਮੰਨਦੇ । ਜੇ ਸੁਆਲ ਕੀਤਾ ਜਾਵੇ ਕਿ ਤੁਸੀਂ ਕੀ ਮੰਨਦੇ ਹੋ ? ਤਾਂ ਉਤਰ ਹੈ ਕਿ ਅਸੀਂ ਮੰਨਦੇ ਹਾਂ (ਕਲਾਮ) ਸਚ ਦੀ ਬਾਣੀ (ਵੁੜੀ) ਚਲੀ (ਵਗੀ, ਉਪਜੀ) (ਜਿਸ ਤੋਂ) ਸਾਰਿਆਂ ਦਾ (ਲੇਖ) ਲਿਖਿਆ। ਗਿਆ (ਸੁਆਲ—ਕਿੰਨਾ ਸਾਰਿਆਂ ਦਾ ?) (ਉਤਰ–) ਜੀਵ, ਜਾਤੀਆਂ ਅਤੇ ਰੰਗਾਂ ਦੇ ਨਾਮਾਂ ਦਾ (ਲੇਖ ਲਿਖਿਆ ਗਿਆ) । ਏਹ ਲੇਖ ਾਂਦਾ (ਲਿਖਿ) ਹਿਸਾਬ ਕੋਈ ਜਾਣੇਗਾ ? ਕਿ ਲੇਖਾ ਲਿਖਿਆਂ ਕਿਨਾਕੁ ਹੋ ਜਾਵੇਗਾ ? (ਕਿ ਸਤਜ ਵਿੱਚ) ਕਿੰਨੀ ਤਾਕਤ ਹੈ ? (ਜਿਸ ਨਾਲ ਸਤਜ ਨੇ) ਰੂਪ ਨੂੰ (ਸੁਆਲਿਹੁ) ਸ਼ਿੰਗਾਰਿਆ (ਸਜ਼ਾਇਆ) ਹੋਇਆ ਹੈ । (ਫੇਰ) ਕੂਤੁ) ਖ਼ੁਰਾਕ (ਰਿਜ਼ਕ) ਦੀ ਕਿੰਨੀ (ਦਾਤਿ) ਦਿਤੀ ਹੈ (ਉਸਨੂੰ) ਕੋਣ ਜਾਣਦਾ ਹੈ ? (ਕੀ ਉਸ) ਇਕ ਹੀ (ਸੰਤਜ ਰੂਪ) (ਕਵਾਉ) ਤਾਕਤ ਦੇ ਕੇਂਦ੍ਰ 'ਚੋਂ (ਪਸਾਉ) ਕਾਮ (ਵੀਰਯ) ਨੂੰ ਕੀਤਾ ਹੈ ? ਜਿਸ ਤੋਂ ਅੱਗੇ ਲੱਖਾ (ਦਰਿਆਉ) ਵਹਿਣ (ਰਸਤੇ) ਨਿਕਲੇ ਹੋਏ ਹਨ । (ਮੈਂ) (ਕੁਦਰਤਿ) ਤਾਕਤ ਦੀ ਵਿਚਾਰ ਕੀ ਕਹਾਂ ? (ਜੇ ਇਸ ਨੂੰ ਕਹਿਣ ਵਿੱਚ ਚੱਲਾਂ ਤਾਂ) ਇਕ (ਵਾਰ) ਪਾਸੇ ਨੂੰ (ਤੁਰਿਆਂ ਹੋਇਆਂ) (ਵਾਰਿਆ) ਪਹੁੰਚਿਆ ਨਹੀਂ (ਜਾਵਾ) ਜਾ ਸਕਦਾ । (ਅਖੀਰ ਤੇ ਏਸ ਹੀ ਖ਼ਿਆਲ ਨੂੰ ਮੰਨਣਾ ਪਵੇਗਾ ਕਿ) ਜੋ ਤੈਨੂੰ ਭਾ ਜਾਵੇ,— ਓਹੋ ਭਲਾ ਕੰਮ ਹੈ ? ਤੂੰ ਹਮੇਸ਼ਾ ਮੌਜੂਦ (ਸਤਜ) (ਨਿਰੰਕਾਰ) ਬਿਨਾ ਕਿਸੇ ਰੂਪ ਰੇਖ ਤੋਂ ਹੈਂ ।।੧੬।।

**ਵਿਚਾਰ** :—ਸੰਪ੍ਰਦਾਯ, 'ਧਰਤੀ ਹੋਰੁ ਪਰੈ ਹੋਰੁ ਹੋਰੁ' ਨੂੰ ਸੁਆਲ ਬਣਾ ਕੇ ਏਸ ਪਉੜੀ ਨੂੰ ਚਕ੍ਰਿਕਾ ਵ੍ਰਿਤਿ ਵਿੱਚ ਵਰਣਨ ਕਰਦੀ ਹੈ। ਵੁੜੀ ਕਲਾਮ= ਕਲਮ ਚਲੀ । ਸੁਆਲਿਹੁ=ਸ਼ਲਾਘਾ, ਸਾਲਾਹਣਾ । ਪਸਾਉ=ਪਸਾਰਾ ਏਕੋ ਕਵਾਉ=ਇਕ ਵਾਕਜ, ਓਅੰਕਾਰ, ਆਦਿਕ--ਸੰਪ੍ਰਦਾਈ ਲਵੈਂਤਾ ਵਿੱਚ ਅਰਥ ਹਨ ।

ਪਉੜੀ ਨੰ. ੧੬ਦਾ ਪ੍ਰਕਰਣੀ ਹਿਸਾਬ ਬਹੁਤ ਗੜਬੜ ਵਿੱਚ ਹੈ, ਪਹਿਲੀਆਂ ਦੋ ਤੁਕਾਂ ਦਾ ਸੰਬੰਧ 'ਕਰਤੇ ਕੈ ਕਰਣੈ' ਧਜੋਯ ਮੰਨਣ ਤੋਂ 'ਧੌਲੁ ਧਰਮੁ×× ' ਨਾਲ ਨਹੀਂ ਰਲਦਾ। 'ਧੌਲੁ ਧਰਮੁ ×× ਤੋਂ ਲੈ ਕੇ 'ਤਿਸ ਤੇ ਭਾਰੁ ਤਲੈ ਕਵਣੁ ਜੋਰੁ' ਤਕ, ਧਉਲ ਦਾ ਪ੍ਰਕਰਣ ਸਮਾਪਤ ਹੋ ਜਾਂਦਾ ਹੈ। 'ਜੇ ਕੋ ਕਹੈ×× ਵਾਲੀਆਂ ਤੁਕਾਂ 'ਕਰਤੇ ਕੈ ਕਰਣੈ' ਧਜੋਯ ਨੂੰ ਲੈ ਕੇ ਏਥੇ ਪ੍ਰਕਰਣ ਨਾਲ ਥਾਂ ਸਿਰ ਜਚਦੀਆਂ ਹਨ। ਇਹਨਾਂ ਸਮੇਤ 'ਜੀਅ ਜਾਤਿ ਰੰਗਾਂ' ××ਤੋਂ ਲੈ ਕੇ 'ਤਿਸਤੇ ਹੋਏ ਲਖ ਦਰੀਆਉ' ਦਾ ਇਕ ਪ੍ਰਕਰਣ ਹੈ। ਹੋਰ :--

ਤਿਸ ਤੇ ਭਾਰੁ ਤਲੈ ਕਵਣੁ ਜੋਰੁ ।
ਤਿਸ ਤੇ ਹੋਏ ਲਖ ਦਰੀਆਉ ।

ਇਹ ਦੋਹਾਂ ਪ੍ਰਕਰਣਾਂ ਦੀ ਸਮਾਪਤੀ ਦੀਆਂ ਤੁਕਾਂ ਹਨ। ਸਾਂਨੂੰ ਅਰਥਾਂ ਦੀ ਖਿੱਚ ਧੂਹ ਦਾ ਪਤਾ ਹੈ, ਅਨਜਾਣ ਆਦਮੀ ਤਾਂ ਕੀ ਰਹੇ ? ਪੜ੍ਹਿਆਂ ਲਿਖਿਆਂ ਨੂੰ ਵੀ ਜੇ ਅਰਥ ਦੇ ਚਕ੍ਰ—ਵਯੂਹ ਵਿੱਚ ਪਾ ਦਈਏ ਤਾਂ ਨਿਕਲ ਨਹੀਂ ਸਕਣਗੇ। ਕਿਉਂਕਿ ਉਹਨਾਂ ਨੂੰ ਗੁਰਬਾਣੀ ਦੀ ਧਜੋਯ ਤੋ ਅਧਿਸ਼ਠਾਨ ਦਾ ਪਤਾ ਨਹੀਂ।ਗੰਭੀਰ ਜਾਣਕਾਰੀ ਨਾਲ ਪਤਾ ਲਗਦਾ ਹੈ ਕਿ ਇਹ ਦੋ ਪਉੜੀਆਂ ਹਨ । ਜੋ ਕਿ ਪੁਰਾਤਨ ਜਪੁ ਦੀਆਂ ਪੋਥੀਆਂ ਦੀ ਖੋਜ ਤਾਂ ਸ਼ੁੱਧ ਰੂਪ ਵਿੱਚ ਵੇਖਣ ਨੂੰ ਮਿਲਣੀਆਂ ਹਨ। ਇਸ ਥਾਂ ਤੋਂ ਕੋਈ ਪਉੜੀ ਕਢ ਕੇ ਕਿਤੇ ਵੀ ਮਿਲਾਈ ਹੋਈ ਨਹੀਂ, ਬਲਕਿ ਇਸ ਪਉੜੀ ਵਿੱਚ ਪ੍ਰਕਰਣੀ ਗੜਬੜੇਸ਼ਨ ਤੋਂ ਜਾਣਿਆ ਗਿਆ ਹੈ ਕਿ ਇਸ ਦੇ ਪ੍ਰਕਰਣ ਦੋ ਹਨ—ਜੋ ਅੱਗੇ ਪਿੱਛੇ ਹੋਏ ਹੋਏ ਹਨ ਅਤੇ ਜੋ ਕੋਈ ਤੁਕ ਲਿਖਾਰੀ ਤੋਂ ਸਹਵਨ ਭੁੱਲੀ ਹੋਈ ਵੀ ਹੋਵੇ ਤਾਂ ਕੋਈ ਵਡੀ ਗਲ ਨਹੀਂ । ਕਿਉਂਕਿ ਮੈਨੂੰ ੬੫ ਸਾਲ ਦੀ ਖੋਜ ਤੋਂ ਬਾਦ ਇਕ ਤੁਕ ਵਾਰਾਂ ਤੋਂ ਵਧੀਕ ਸ਼ਲੋਕ ਮ: ੧ ਨੰ: ੧੨ ਦੀ ਮਿਲੀ ਹੈ। ਜਿਹੜੀ ਕਿ ਕਰਤਾਰਪੁਰ, ਬੜੋਤ ਆਦਿਕ ਕਿਸੇ ਬੀੜ ਵਿੱਚ ਵੀ ਨਹੀਂ। ਅਸ਼ੁੱਧਾਂ ਦੀ ਥਾਂ ਸ਼ੁੱਧ ਪਾਠ ਤਾਂ ਬਹੁਤ ਬੀੜਾ ਵਿੱਚੋਂ ਪ੍ਰਾਪਤ ਹੋ ਗਏ ਹਨ। ਜਿੰਨਾਂ ਦਾ ਜ਼ਿਕਰ ਏਸ ਟੀਕੇ ਵਿਚ ਥਾਂ ਪਰ ਥਾਂ ਤੇ ਕੀਤਾ ਗਿਆ ਹੈ । ਜਿਹੜੇ ਅਜੇ ਕਿਸੇ ਬੀੜ 'ਚੋਂ ਨਹੀਂ ਮਿਲੇ, ਉਥੇ ਆਪਣੇ ਖ਼ਿਆਲ ਲਿਖ ਦਿੱਤੇ ਹਨ, ਤਾਂ ਕਿ ਸ਼ੁੱਧਾਈ ਵੇਲੇ ਇਹ ਖ਼ਿਆਲ ਕੰਮ ਦੇ ਸਕਣ। ਇਸ ਪਉੜੀ ਦੇ ਅੰਤਯਾਨੁਪ੍ਰਾਸਾਂ ਵਿੱਚ 'ਪੂਤੁ' ਅਤੇ 'ਸੂਤਿ' ਰੂਪ ਸਹੀ ਨਹੀਂ ਬਹਿੰਦੇ ਕਿਉਂਕਿ 'ਪੂਤੁ' ਦੇ ਤੱਤੇ ਨੂੰ ਔਂਕੜ ਅਤੇ 'ਸੂਤਿ' ਦੇ ਤੱਤੇ ਨੂੰ ਸਿਹਾਰੀ, ਹੈ। 'ਨਾਵ' ਤੇ 'ਕਲਾਮ' ਦੇ ਵੱਵੇ ਅਤੇ

'ਮੱਮੇ' ਨਾਲ ਅੰਤਰਜਾਨੁਪ੍ਰਾਸ ਪੂਰਾ ਨਹੀਂ ਬਹਿੰਦਾ। 'ਰੂਪੁ' ਤੇ 'ਕੂੜੁ' 'ਪੱਪੇ' ਤੇ 'ਤੱਤੇ' ਦਾ ਮੇਲ ਨਹੀਂ। 'ਵੀਚਾਰੁ' ਅਤੇ 'ਵਾਰ', ਔਂਕੜ ਵਾਲਾ ਰਾਰਾ ਅਤੇ ਮੁਕਤਾ ਰਾਰਾ ਅੰਤਰਜਾਨੁਪ੍ਰਾਸ ਵਿੱਚ ਅਣਮੇਲ ਹੈ। ਏਸ ਪਉੜੀ ਦੀਆਂ ੨੪ ਤੁਕਾਂ ਹਨ ਅਤੇ ਅਗਲੀ ਦੀਆਂ ੧੨ ਹਨ।

ਅਸੰਖ ਜਪ ਅਸੰਖ ਭਾਉ ॥ ਅਸੰਖ ਪੂਜਾ ਅਸੰਖ ਤਪਤਾਉ ॥
ਅਸੰਖ ਗਰੰਥ ਮੁਖਿ ਵੇਦ ਪਾਠ ॥ ਅਸੰਖ ਜੋਗ ਮਨਿ ਰਹਹਿ ਉਦਾਸ ॥
ਅਸੰਖ ਭਗਤ ਗੁਣ ਗਿਆਨ ਵੀਚਾਰ ॥ ਅਸੰਖ ਸਤੀ ਅਸੰਖ ਦਾਤਾਰ ॥
ਅਸੰਖ ਸੂਰ ਮੁਹ ਭਖ ਸਾਰ ॥ ਅਸੰਖ ਮੋਨਿ ਲਿਵ ਲਾਇ ਤਾਰ ॥
ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੭॥

ਭਾਵਾਰਥ :—(ਸਤਜ ਦੀ ਪ੍ਰਾਪਤੀ ਵਾਸਤੇ) (ਅਸੰਖ) ਬੇਗਿਣਤ ਜਪ ਅਤੇ ਬੇਗਿਣਤ ਤਰੀਕੇ ਹਨ। ਬੇਗਿਣਤਿ ਪੂਜਾਵਾਂ, ਬੇਗਿਣਤਿ (ਤਪਤਾਉ) ਤਪਸਜਾਂ ਹਨ। ਬੇਗਿਣਤਿ ਗ੍ਰੰਥ ਅਤੇ ਵੇਦਾਂ ਦਾ ਪਾਠ (ਮੁਖਿ) ਕੰਠਾਗ੍ਰ (ਸਤਜ ਦੀ ਪ੍ਰਾਪਤੀ ਵਾਸਤੇ) ਹੈ। ਬੇਗਿਣਤਿ (ਜੋਗਮਨਿ) ਯੋਗੀਆਂ ਦੇ ਵਡੇਰੇ ਉਦਾਸ ਰਹਿੰਦੇ ਹਨ। ਬੇਗਿਣਤ ਭਗਤ ਗੁਣਾਂ ਤੇ ਗਜਾਨ ਦੀਆਂ ਵੀਚਾਰਾਂ ਵਾਲੇ ਹਨ। ਬੇਗਿਣਤ (ਸਤੀ) ਪਤਿਵ੍ਰਤਾ ਇਸਤ੍ਰੀਆਂ (ਅਥਵਾ ਜਤੀ ਸਤੀ ਸਾਧਕ) ਤੇ ਬੇਗਿਣਤਿ ਦਾਤੇ ਹਨ। ਬੇਗਿਣਤ (ਸੂਰ) ਸੂਰਯ ਦੇ (ਮੁਹ) ਸਾਮ੍ਹਣੇ (ਭਖਸ ਰ) ਤਪਦੇ ਹਨ। ਬੇਗਿਣਤਿ ਮੋਨੀ (ਤਾਰ) ਬਹੁਤ (ਲਿਵ) ਸਮਾਧਿ ਲੋਂਦੇ ਹਨ। (ਸਤਜ ਦੀ) ਤਾਕਤ ਦੀ ਵਿਚਾਰ ਕੀ ਕਹਾਂ ? (ਵਾਰਿਆ) ਤੁਰਿਆਂ, ਇਕ (ਵਾਰ) ਪਾਸੇ ਨਹੀਂ ਜਾਵਾਂਗਾ (ਖ਼ਲਕਿ, ਵਿਚਕਾਹੇ ਹੀ ਟਹਿ ਜਾਵਾਂਗਾ) (ਆਖਰ ਮੰਨਣਾ ਪਵੇਗਾ ਕਿ) ਜੋ ਤੈਨੂੰ ਭਾਵੇ ਉਹ ਕਾਰ ਠੀਕ ਹੈ, ਤੂੰ ਸਦਾ (ਸਲਾਮਤਿ) ਅਮਨ ਅਮਾਨ ਅਤੇ ਬਿਨਾ ਕਿਸੇ ਰੂਪ ਰੇਖ ਤੋਂ ਹੈ ॥੧੭॥

ਨੋਟ :—'ਪਾਠ' ਤੇ 'ਉਦਾਸ' ਅਣਮਿਲਵਾਂ ਤੁਕਾਂਤ ਅਜੇ ਹੋਰ ਖੋਜ ਵਾਸਤੇ ਪ੍ਰੇਰਨਾ ਦੇਂਦਾ ਹੈ।

ਅਸੰਖ ਮੂਰਖ ਅੰਧ ਘੋਰ ॥ ਅਸੰਖ ਚੋਰ ਹਰਾਮਖੋਰ ॥
ਅਸੰਖ ਅਮਰ ਕਰਿ ਜਾਹਿ ਜੋਰ ॥ ............... ॥

ਅਸੰਖ ਗਲ ਵਢ ਹਤਿਆ ਕਮਾਹਿ ॥ ਅਸੰਖ ਪਾਪੀ ਪਾਪੁ ਕਰਿ ਜਾਹਿ ॥
ਅਸੰਖ ਕੂੜਿਆਰ ਕੂੜੇ ਫਿਰਾਹਿ ॥ ਅਸੰਖ ਮਲੇਛ ਮਲੁ ਭਖਿ ਖਾਹਿ ॥
ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥ ਨਾਨਕੁ ਨੀਚੁ ਕਹੈ ਵੀਚਾਰੁ ॥
................. ॥ ਵਾਰਿਆ ਨ ਜਾਵਾ ਏਕਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂੰ ਸਦਾ ਸਲਾਮਤਿ ਨਿਰੰਕਾਰ ॥੧੮॥

ਭਾਵਾਰਥ :—ਬੇਗਿਣਤ ਘੋਰ (ਅੰਧ) ਅਗਜਾਨ ਵਿੱਚ ਪਏ ਹੋਏ ਮੂਰਖ। ਬੇਗਿਣਤਿ ਹਰਾਮ ਖਾਣ ਵਾਲੇ ਤੇ ਚੋਰ। ਬੇਗਿਣਤਿ (ਐਹੋ ਜਹੇ ਹਨ) (ਜਾਹਿ) ਜਿੰਨਾਂ ਲਈ (ਅਮਰ) ਦੇਵਤੇ (ਕਰਿ) ਹੱਥਾਂ ਨੂੰ ਜੋੜਦੇ ਹਨ। ਬੇਗਿਣਤਿ (ਗਲ਼ ਵਢ) ਕਸਾਈ (ਝਟਕਈ) ਹਤਿਆ ਕਮੋਂਦੇ ਹਨ। ਬੇਗਿਣਤਿ ਪਾਪੀ (ਜਾਹਿ) ਜਿੰਨਾਂ ਦੇ ਪਾਪੁ (ਕਰਿ) ਕਰਮ ਹਨ। ਬੇਗਿਣਤਿ ਝੂਠੇ ਝੂਠ ਦੇ (ਫਿਰਾਹਿ) ਫੇਰਾਂ (ਚਕ੍ਰਾਂ) ਵਿਚ ਹਨ। ਬੇਗਿਣਤਿ ਮਲੇਛ (ਮਲੁ ਭਖਿ) ਅਪਵਿਤ੍ਰ ਭੋਜਨ ਖਾਂਦੇ ਹਨ। ਬੇਗਿਣਤਿ ਨਿੰਦਕ (ਆਪਣੇ) ਸਿਰਾਂ ਤੇ (ਆਪ ਹੀ) ਭਾਰੁ ਬੋਝ (ਪਾਪ) ਕਰ ਲੈਂਦੇ ਹਨ। ਸ੍ਰੀ ਗੁਰੂ ਜੀ ਕਹਿੰਦੇ ਹਨ ਕਿ (ਇਹ ਗ੍ਰੰਥਕਾਰਾਂ ਨੇ) ਵਿਚਾਰੁ ਅਨੁਸਾਰ ਨੀਚ ਕਹੇ ਹਨ। (ਇਹਨਾਂ ਦੀ ਵਿਚਾਰ ਵਿੱਚ (ਵਾਰਿਆ) ਚਲਿਆਂ, ਇਕ (ਵਾਰ) ਪਾਸੇ ਨਹੀਂ (ਜਾਵਾਂ) ਜਾਇਆ ਜਾਂਦਾ (ਭਾਵ-ਠੀਕ ਬਿਆਨ ਨਹੀਂ ਹੋ ਸਕਦਾ) (ਹੇ ਸਤਜ) ਜੋ ਤੇਨੂੰ ਭਾਵੇ—ਉਹੋ ਕਾਰ ਠੀਕ ਹੈ। ਤੂੰ ਹਮੇਸ਼ਾਂ ਅਮਨ ਅਮਾਨ ਅਤੇ ਬਿਨਾਂ ਕਿਸੇ ਰੂਪ ਰੇਖ ਤੋਂ ਹੈਂ ॥੧੮॥

ਨੋਟ :—ਤੁਕਾਂ ਤਾਂ ਅਠਾਰ੍ਹਵੀਂ ਪਾਉੜੀ ਵਿੱਚ ਵੀ ੧੨ ਹੀ ਹਨ। ਪਰ ਚੋਥੀ ਤੋਂ ਲੈ ਕੇ ਸਤਵੀਂ ਤੁਕ ਤਕ ਅੰਤਯਾਨੁਪ੍ਰਾਸ (ਤੁਕਾਂਤ) ਇਕੋ ਜਹੇ (ਸਮ) ਹਨ ਅਤੇ ਤੁਕਾਂ ਵੀ ਚਾਰ ਹਨ। ਅਠਵੀਂ ਤੇ ਨੌਵੀਂ ਤੁਕਾਂ ਦੇ ਤੁਕਾਂਤ ਵੀ ਸਮ ਹਨ। ਫੇਰ ਪਹਿਲੀਆਂ ਤੁਕਾਂ ਵਿਖਮ (ਤਿੰਨ) ਕਿਉਂ ਹੋ ਗਈਆਂ ? ਭਾਵੇਂ 'ਤਿਤੁਕੇ' ਸ਼ਬਦਾਂ ਵਿੱਚ 'ਤਿੰਨ ਤੁਕੇ ਪਦ' ਹਨ, ਪਰ ਏਥੇ ਤਿੰਨ ਤੁਕੇ ਪਦ ਨਾਲ ਕੋਈ ਸੰਬੰਧ ਨਹੀਂ। ਜੇ ਤਿੰਨ ਤੁਕਾਂ ਦਾ ਪਦ ਹੁੰਦਾ ਤਾਂ ਚੌਥੀ ਤੋਂ ਲੈ ਕੇ ਨੌਵੀਂ ਤੁਕ ਤੱਕ ਵੀ 'ਤਿੰਨ ਤੁਕਾ' ਲੱਛਣ (ਵਿਖਮਪਾਦ) ਵਰਤਦਾ। ਮਧ੍ਯ 'ਸਮ ਪਾਦ ਲੱਛਣ' ਅਤੇ ਆਦਿ ਅੰਤ 'ਵਿਸ਼ਮਪਾਦ ਲੱਛਣ' ਇੱਕੋ ਪਦ ਵਿੱਚ ਨਾਂ ਹੀ ਕੋਈ ਸੰਗੀਤ ਅਤੇ ਨਾ ਹੀ ਕੋਈ ਪਿੰਗਲ ਮੰਨਦਾ ਹੈ। ਇਸ ਵਾਸਤੇ ਇਸ ਪਉੜੀ ਵਿੱਚੋਂ ਦੋ ਤੁਕਾਂ ਭੁਲ

ਨਾਲ ਲਿਖਾਰੀ ਤੋਂ ਛੁਟੀਆਂ ਹੋਈਆਂ ਹਨ । ਜੋ ਬੀੜਾਂ 'ਚੋਂ ਖੋਜ ਕੇ ਪੂਰੀਆਂ ਕਰਨੀਆਂ ਜ਼ਰੂਰੀ ਹਨ । ਸੋਲਵੀਂ, ਸਤਾਰਵੀਂ ਅਤੇ ਉਨੀਹਵੀਂ ਪਉੜੀ ਵਿੱਚ 'ਕੁਦਰਤਿ ਕਵਣ ਕਹਾ ਵੀਚਾਰੁ' ਤੁਕ ਮੌਜੂਦ ਹੈ । ਫੇਰ ਕੀ ਵਜ੍ਹਾ ਹੈ ? ਕਿ ਅਠਾਰਵੀਂ ਪਉੜੀ ਵਿੱਚ ਨਹੀਂ ਆਈ ? ਇਹਨਾਂ ਵਜੂਹਾਤਾਂ ਨੇ ਪ੍ਰਪੱਕ ਕਰ ਦਿਤਾ ਹੈ ਕਿ ਲਿਖਾਰੀ ਦੀ ਭੁੱਲ ਨਾਲ ਅਠਾਰਵੀਂ ਪਉੜੀ ਦਾ ਇਹ ਪਾਠ ਰਹਿਆ ਹੋਇਆ ਹੈ । ਜਿਹੜਾ ਕਿ ਸਾਨੂੰ ਕਿਸੇ ਬੀੜ 'ਚੋਂ ਸ਼ੁੱਧ ਰੂਪ ਵਿੱਚ ਜ਼ਰੂਰ ਮਿਲ ਜਾਵੇਗਾ, ਲੋੜ ਸਿਰਫ ਖੋਜ ਦੀ ਹੈ । ਏਥੇ 'ਤੂ' ਦੀ ਥਾਂ 'ਤੂੰ' ਪਾਠ ਹੈ, ਜੋ ਸਮਸਯਾ ਵਿਚ ਠੀਕ ਨਹੀਂ ਹੁੰਦਾ।

ਅਸੰਖ ਨਾਵ ਅਸੰਖ ਥਾਵ ॥ ....................

ਅਗੰਮ ਅਗੰਮ ਅਸੰਖ ਲੋਅ ॥ ਅਸੰਖ ਕਹਹਿ ਸਿਰਿ ਭਾਰੁ ਹੋਇ ॥
ਅਖਰੀ ਨਾਮੁ ਅਖਰੀ ਸਾਲਾਹ ॥ ਅਖਰੀ ਗਿਆਨੁ ਗੀਤ ਗੁਣ ਗਾਹ ॥
ਅਖਰੀ ਲਿਖਣੁ ਬੋਲਣੁ ਬਾਣਿ ॥ ਅਖਰਾ ਸਿਰਿ ਸੰਜੋਗੁ ਵਖਾਣਿ ॥
ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥ ਜਿਵ ਫੁਰਮਾਏ ਤਿਵ ਤਿਵ ਪਾਹਿ ॥
ਜੇਤਾ ਕੀਤਾ ਤੇਤਾ ਨਾਉ ॥ ਵਿਣੁ ਨਾਵੈ ਨਾਹੀ ਕੋ ਥਾਉ ॥
ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੯॥

ਭਾਵਾਰਥ :—(ਸਤਜ ਦੇ) ਬੇਗਿਣਤਿ ਨਾਮ ਤੇ ਬੇਗਿਣਤਿ (ਰਚੇ ਹੋਏ) ਥਾਂ ਹਨ । ਬੇਗਿਣਤ (ਲੋਅ) ਲੋਕ (ਇਹੋ ਜਹੇ) ਹਨ (ਜਿਨਾਂ ਵਿੱਚ ਸੂਖਮ, ਸਥੂਲ ਤੇ ਕਾਰਣ ਦੇਹਾਂ ਵੀ) (ਅਗੰਮ) ਨਹੀਂ ਜਾ ਸਕਦੀਆਂ, (ਅਗੰਮ) ਨਹੀਂ ਜਾ ਸਕਦੀਆਂ । (ਸਤਜ ਨੂੰ) ਬੇਗਿਣਤ (ਸਿਰਿ ਭਾਰੁ ਹੋਇ) ਸਿਰ ਪਰਨੇ ਹੋ ਕੇ (ਸਾਰਾ ਜੋਰ ਲਾ ਕੇ ਵਿਦ੍ਵਾਨ ਹੀ ਕਹਿੰਦੇ ਹਨ । (ਵਿਦ੍ਵਾਨਾਂ ਦਿਆਂ) ਅਖਰਾਂ ਨਾਲ ਹੀ ਨਾਮ ਬਣੇ ਹਨ, (ਵਿਦ੍ਵਾਨਾਂ ਦਿਆਂ) ਅੱਖਰਾਂ ਨਾਲ ਹੀ (ਸਤਜ ਦੀ) ਸ਼ਲਾਘਾ (ਕੀਤੀ ਜਾਂਦੀ) ਹੈ । (ਵਿਦ੍ਵਾਨਾਂ ਦਿਆਂ) ਅਖਰਾਂ ਨਾਲ (ਗਜਾਨ) ਵਾਰਤਿਕ ਵਿਚਾਰ ਅਤੇ (ਗੀਤ) ਸੰਗੀਤ ਦੇ ਗੁਣ (ਗਾਹ) ਅਨੁਭਵ (ਕੀਤੇ ਜਾਂਦੇ ਹਨ । (ਵਿਦ੍ਵਾਨਾਂ ਦੇ ਰਚਿਆਂ) ਅੱਖਰਾਂ ਨਾਲ ਹੀ ਬਾਣੀ ਦਾ ਲਿਖਣਾ ਤੇ ਬੋਲਣਾ ਹੈ । ਅੱਖਰਾਂ (ਸਿਰਿ) ਨਾਲ ਹੀ (ਸੰਜੋਗੁ) ਸ਼ਬਦ-ਸਮਾਸ ਕਹੀਦੇ ਹਨ । (ਜਿਨਿ) ਜਿਸ (ਵਿਦ੍ਵਾਨ) ਨੇ ਇਹ ਲਿਖੇ ਹਨ ਉਸ ਤੋਂ

(ਸਿਰੇ) ਪਹਿਲੋਂ (ਅੱਖਰਾਂ ਦੇ ਰੂਪ) ਨਹੀਂ ਸਨ। ਜਿਸ ਤਰ੍ਹਾਂ (ਉਸਨੂੰ ਸਤਜ ਨੇ) (ਫ਼ਰਮਾਏ) ਕਹੇ, ਉਸ ਤਰ੍ਹਾਂ (ਵਿਦ੍ਵਾਨਾਂ ਨੇ ਅੱਖਰ) (ਪਾਹਿ) ਪਾ ਦਿੱਤੇ। ਜਿੰਨਾ ਕੀਤਾ (ਹੋਇਆ ਸੰਸਾਰ) ਹੈ-ਓਨਾਂ ਹੀ ਨਾਮ ਵਾਲਾ ਹੈ। ਬਿਨਾਂ ਨਾਮ ਤੋਂ ਕੋਈ ਥਾਂ ਨਹੀਂ (ਏਥੋਂ ਤਕ 'ਅਸੰਖ ਨਾਵ ਅਸੰਖ ਥਾਵ' ਦੀ ਵਯਾਖਯਾ ਕੀਤੀ ਹੋਈ ਹੈ। 'ਅਸੰਖ ਨਾਵ ਅਸੰਖ ਥਾਵ ਉਪਕ੍ਰਮ ਅਤੇ 'ਵਿਣੁ ਨਾਵੈ ਨਾਹੀਂ ਕੋ ਥਾਉ' ਉਪ-ਸੰਹਾਰ ਹੈ। (ਸਤਜ ਦੀ) ਤਾਕਤ ਦੀ ਵਿਚਾਰ ਕੀ ਕਹਾਂ ? ਚਲਿਆਂ, ਇਕ ਪਾਸੇ ਨਹੀਂ ਜਾ ਸਕੀਦਾ। ਜੋ ਤੈਨੂੰ ਭਾ ਜਾਵੈ ਉਹੋ ਕੰਮ ਭਲਾ ਹੈ। ਤੂ ਹਮੇਸ਼ਾਂ ਅਮਨ ਅਮਾਨ ਅਤੇ ਬਿਨਾਂ ਕਿਸੇ ਰੂਪ ਰੇਖ ਤੋਂ ਹੈਂ ॥੧੯॥

**ਵਿਚਾਰ** :—'ਅਸੰਖ ਨਾਵ ਅਸੰਖ ਥਾਵ' ਜੋ ਇਹ ਤੁਕ ਹੈ ਤਾਂ ਇਸ ਤੁਕਾਂਤ ਨਾਲ ਮਿਲਦੀ ਤੁਕ ਲਿਖਾਰੀ ਤੋਂ ਭੁੱਲ ਨਾਲ ਭੁੱਲੀ ਹੋਈ ਹੈ, ਜਿਸ ਦੀ ਭਾਲ ਬਹੁਤ ਜ਼ਰੂਰੀ ਹੈ। ਜੇ ਇਹ ਦੋ ਤੁਕਾਂ ਹਨ, ਤਾਂ ਸਤ ਸਤ ਮਾਤ੍ਰਾ ਦੀਆਂ ਹੀ ਅਗਲੀਆਂ ਤੁਕਾਂ ਚਾਹੀਦੀਆਂ ਹਨ, ਪਰ ਉਹ ੧੫-੧੫, ੧੬-੧੬ ਮਾਤ੍ਰਾ ਦੀਆਂ ਹਨ। ਜਿਹੜੀਆਂ ਸਤ+ਸਤ ਮਾਤ੍ਰਾ ਦੀ ਲੈ ਤੋਂ ਵੱਖਰੀਆਂ ਹੋ ਜਾਂਦੀਆਂ ਹਨ। ਇਸ ਵਿਚਾਰ ਨਾਲ ਸਹੀ ਮਾਰਗ ਇਹੋ ਹੀ ਦਿਸਿਆ ਹੈ ਕਿ ਲਿਖਾਰੀ ਤੋਂ ਨੰ: ੨ ਦੀ ਤਕ ਭੁਲ ਨਾਲ ਨਹੀਂ ਲਿਖੀ ਗਈ।

ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥
ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥
ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥
ਪੁੰਨੀ ਪਾਪੀ ਆਖਣੁ ਨਾਹਿ ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ।
ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥੨੦॥

ਉੱਥਾਨਿਕਾ—ਸੱਚ ਦੀ ਪ੍ਰਾਪਤੀ ਵਾਸਤੇ ਤਪ ਦੀ ਲੋੜ ਹੈ, ਤਪ ਵਾਸਤੇ ਪੁੰਨਾਂ ਦਾ ਸੰਗ੍ਰਹ ਅਤੇ ਪਾਪਾਂ ਦਾ ਤਿਆਗ ਲੋੜੀਂਦਾ ਹੈ ? ਇਸ ਸੁਆਲ ਦੇ ਜਵਾਬ ਵਿੱਚ ਉੱਚਾਰਣ ਹੁੰਦਾ ਹੈ :—

**ਭਾਵਾਰਥ** :—ਜੇ ਖੇਹ (ਤਨੁ) ਨਾਲ ਹੱਥ, ਪੈਰ ਤੇ ਸ਼ਰੀਰ (ਭਰੀਐ) ਲਿੱਬੜ ਜਾਵੇ ਤਾਂ ਪਾਣੀ ਨਾਲ ਧੋਤਿਆਂ ਹੀ ਉਤਰੇਗੀ। ਜੇ ਪੇਸ਼ਾਬ ਨਾਲ ਕਪੜਾ ਪਲੀਦ

(ਅਪਵਿਤ੍ਰ) ਹੋ ਜਾਇ ਤਾਂ ਸਾਬੁਣ (ਦੀ ਚੱਟ) ਦੇ ਕੇ ਉਹ ਧੋ ਕੇ ਲੈ ਲਈਦੇ (ਤਾਂ ਉਸ ਨੂੰ ਪਾਕ (ਪਵਿਤ੍ਰ) ਮੰਨਿਆ ਅਥਵਾ ਕਿਹਾ ਜਾਂਦਾ ਹੈ, ਇਸਲਾਮ ਵਿੱਚ ਨਾਪਾਕ ਕਪੜੇ ਨਾਲ ਨਮਾਜ਼ ਯਾ ਕੁਰਾਨ ਸ਼ਰੀਫ ਦੀ ਪੜ੍ਹਾਈ ਮਨ੍ਹਾ ਹੈ। 'ਪਲੀਤੀ (ਪਲੀਦੀ)' ਲਫਜ਼ ਵਿੱਚ ਯੇ ਨਿਸਬਤੀ ਹੈ)। ਜੇ ਪਾਪਾਂ ਦੇ ਸੰਗ ਨਾਲ (ਮਤਿ) ਬੁੱਧਿ ਲਿੱਬੜ ਜਾਵੇ ਤਾਂ ਉਹ (ਨਾਵੈ) ਸਿਮਰਨ ਦੇ (ਰੰਗਿ) ਪ੍ਰੇਮ ਨਾਲ ਧੁਪਦੀ ਹੈ। (ਕਿਸੇ ਨੂੰ) ਪੁੰਨੀ ਤੇ ਪਾਪੀ ਨਹੀਂ (ਆਖਣ) ਕਿਹਾ ਜਾ ਸਕਦਾ ਹੈ (ਕਿਉਂਕਿ ਪੁਨਜ ਤੇ ਪਾਪ ਆਰਜ਼ੀ ਅਕਸ ਹਨ, ਜਿਹੜੇ ਮਨੁਖ ਦੇ ਮਨ ਉਤੇ ਪੈਂਦੇ ਹੀ ਰਹਿੰਦੇ ਹਨ, ਕਿਸੇ ਘੜੀ ਮਨੁਖ ਦਾ ਮਨ ਪੁੰਨੀ ਹੁੰਦਾ ਹੈ ਕਿਸੇ ਘੜੀ ਓਸੇ ਮਨੁਖ ਦਾ ਮਨ ਪਾਪੀ ਹੁੰਦਾ ਹੈ)। (ਜਿਸ ਜਿਸ ਵੇਲੇ ਜਿਹੋ ਜਿਹੋ ਜੇਹਾ) (ਕਰਿ ਕਰਿ) ਕਰਮ ਕੁਕਰਮ (ਕਰਣਾ) ਕੀਤਾ ਜਾਵੇ (ਵੇਖਣ ਵਾਲੇ ਮਨੁਖ) (ਲਿਖਿ) ਅਨੁਭਵ ਕਰ ਕੇ ਲੈ ਜਾਂਦੇ ਹਨ, (ਅਥਵਾ—ਵਿਦ੍ਵਾਨ ਗ੍ਰੰਥਾਂ ਵਿੱਚ ਲਿਖ ਕੇ ਲੈ ਜਾਂਦੇ ਹਨ) (ਪਰ ਪੁਨਜ ਤੇ ਪਾਪ ਲਈ ਕੋਈ ਦੂਜਾ ਜ਼ਿੰਮੇਦਾਰ) ਨਹੀਂ ਹੈ ਕਿਉਂਕਿ ਜੀਵ ਨੇ ਆਪੇ ਬੀਜਿਆ ਹੈ ਤੇ ਆਪ ਹੀ ਖਾਏਗਾ। (ਪੁਨਾਂ ਪਾਪਾਂ ਦੇ ਭੋਗਣ ਲਈ) ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਹੁਕਮ ਵਿੱਚ (ਬੱਧਾ ਹੋਇਆ) (ਆਵਹੁ) ਜੰਮੇਗਾ ਅਤੇ (ਜਾਹੁ) ਮਰੇਗਾ ॥੨੦॥

ਵਿਚਾਰ :- ਪਉੜੀ ਨੰ. ੨੦ ਵਿਚ "ਪੁਨੀ ਪਾਪੀ ਆਖਣੁ ਨਾਹਿ" ਤੇ ਕਹਿ ਕਰਿ ਕਰਣਾ ਲਿਖਿ ਲੈ ਜਾਹੁ" ਦਾ ਤੁਕਾਂਤ ਸਮ ਨਹੀਂ, ਇਹ ਲਿਖਾਰੀ ਤੋਂ ਹੋਈ ਭੁੱਲ ਦਿਸ ਰਹੀ ਹੈ, ਇਹ ਪਾਠ ਜ਼ਰੂਰ ਕਿਤਜੋਂ ਸ਼ੁੱਧ ਮਿਲ ਜਾਏਗਾ ਕਿਉਂਕਿ ਸਿਰਫ ਇਕ ਮਾਤ੍ਰਾ ਦਾ ਹੀ ਫਰਕ ਹੈ।

(ਅ) ਪਉੜੀ ਨੰ: ੨੦ ਵਿੱਚ 'ਓਹੁ' ਪਾਠ ਦੋ ਵਾਰ ਆਇਆ ਹੈ, ਜੋ ਮੈਨੂੰ ਅਸ਼ੁੱਧ ਭਾਸਦਾ ਹੈ। ਮੈਂ 'ਉਹ' ਪਾਠ ਨੂੰ ਸ਼ੁੱਧ ਸਮਝਦਾ ਹਾਂ—ਅਤੇ ਇਹ ਲਿਖਾਰੀ ਦਾ ਸ਼ਾਬਦ ਗਜਾਨ ਘੱਟ ਹੋਣ ਤੋਂ ਵਿਗੜਿਆ ਹੋਇਆ ਮੰਨਦਾ ਹਾਂ। ਪਰ ਅਜੇ ਏਸ ਨਾਲ ਹੋਰ ਬੀੜਾਂ ਤੋਂ ਮੁਕਾਬਲਾ ਨਹੀਂ ਕੀਤਾ ਜਾ ਸਕਿਆ, ਜਦੋਂ ਸਮਾਂ ਮਿਲਿਆ ਤਾਂ ਮੁਕਾਬਲਾ ਕਰ ਕੇ ਸ਼ੁੱਧ ਪਾਠ ਨੂੰ ਪੁਰਾਤਨਿ ਬੀੜਾਂ 'ਚੋਂ ਹੀ ਲਿਖਿਆ ਜਾਵੇਗਾ। ਅਜੇ ਤਾਂ ਸ਼ੁੱਧ ਪਾਠਾਂ ਨੂੰ ਪ੍ਰਾਪਤ ਕਰਨ ਦਾ ਪਹਿਲਾ ਕਦਮ ਹੈ।

ਲੇਖਕ—

ਤੀਰਥੁ ਤਪੁ ਦਇਆ ਦਤੁ ਦਾਨੁ ॥ ਜੇ ਕੋ ਪਾਵੈ ਤਿਲਕਾਮਾਨੁ ।
ਸੁਣਿਆ ਮੰਨਿਆ ਮਨਿ ਕੀਤਾ ਭਾਉ ॥ ਅੰਤਰਗਤਿ ਤੀਰਥਿ ਮਲਿ ਨਾਉ ॥
ਸਭਿ ਗੁਣ ਤੇਰੇ ਮੈ ਨਾਹੀ ਕੋਇ ॥ ਵਿਣੁ ਗੁਣ ਕੀਤੇ ਭਗਤਿ ਨ ਹੋਇ ॥
ਸੁਅਸਤਿ ਆਥਿ ਬਾਣੀ ਬਰਮਾਉ ॥ ਸਤਿ ਸੁਹਾਣੁ ਸਦਾ ਮਨਿ ਚਾਉ ॥

ਭਾਵਾਰਥ:—ਜੇ ਕੋਈ ਤੀਰਥੁ, ਤਪੁ, ਦਯਾ ਤੇ ਦਾਨ ਦੇਣ ਕਰੇ ਤਾਂ (ਅ ਤਿਲਕ) ਇਹ (ਅ-ਆਮਾਨ=ਆਮਾਨੀਹੁਮ (ਬੇਨਤੀਆਂ) ਘਿਘਿਆੜੇ ਕਢਣੇ, (ਮੰਗਣ ਲਈ ਪ੍ਰਾਰਥਨਾ ਕਰਨੀਆਂ) ਹੀ ਪਾਵੇਗਾ (ਤਿਲਕਾਮਾਨੁ ਲਫਜ਼ ਕੁਰਾਨ ਸ਼ਰੀਫ ਦੀ ਸੂਰਤ ਬਕਰਹ ਦੀ ਆਯਤ ਦਾ ਰੂਪਾਂਤਰ ਹੈ 'ਓ ਨਸਾਰਾ ਤਿਲਕ ਅਮਾਂਨੀਹੁ ਕਲਹਾ (ਸੂਰਹ ਬਕਰਾ ਭਾਵ—ਇਹ ਕੋਈ ਉਤਮ ਸਾਧਨ ਨਹੀਂ ਹਨ) (ਸਤਯ ਨੂੰ) ਸੁਣਿਆ ਮੰਨਿਆ ਅਤੇ ਮਨ ਵਿੱਚ (ਭਾਉ) ਸਤਕਾਰ ਕੀਤਾ ਹੋਇਆ (ਅੰਤਰਗਤਿ) ਅੰਤਰੰਗ ਤੀਰਥ ਵਿਚ (ਸਤਯ) ਨਾਮ ਨੂੰ (ਮਲਿ) ਅੰਗੀਕਾਰ ਕਰ । (ਹੇ ਸਤਯ ਸਿਮਰਨ) ਸਭ (ਗੁਣ) ਉਪਕਾਰ ਤੇਰੇ ਹਨ (ਮੈ) ਮੇਰਾ ਕੋਈ (ਉਪਕਾਰ) ਨਹੀਂ । ਬਿਨਾ (ਤੇਰੇ) ਉਪਕਾਰ ਕੀਤੀਆਂ (ਜੀਵ ਤੋਂ) ਭਗਤੀ ਨਹੀਂ ਹੁੰਦੀ । (ਸੁਅਸਤਿ) ਓਅੰ ਅਤੇ (ਆਥਿ) ਅਥਵਾਲੀ ਬ੍ਰਹਮ ਦੀ ਬਾਣੀ ਹੈ । (ਜਿਸ ਵਿਚੋਂ) (ਸਤਿ) ਸਤਯ ਹਮੇਸ਼ਾ ਮਨ ਦੇ (ਚਾਉ) ਉਤਸ਼ਾਹ ਨਾਲ (ਮੈਨੂੰ) (ਸੁਹਾਣੁ) ਚੰਗਾ ਲਗਾ ਹੈ ।

**ਵਿਚਾਰ** :—ਸੰਪ੍ਰਦਾਯ ਵਿਚਾਰ ਅਨੁਸਾਰ—(ਸੁਅਸਤਿ ਆਥਿ) ਕਲਯਾਣ ਹੈ—ਬ੍ਰਹਮ ਦੀ ਬਾਣੀ ਨਾਲ, ਜਿਹੜੀ ਸਤਿ ਸੁਹਾਣੁ) ਚਿਤ ਤੇ (ਸਦਾ ਮਨਿ ਚਾਉ) ਆਨੰਦ ਰੂਪ ਹੈ ਵੀ ਅਰਥ ਹੈ । ਮੈਨੂੰ ਇਹ ਪਉੜੀ ਅੱਠ ਤੁਕਾਂ ਦੀ ਅੱਡਰੀ ਭਾਸਦੀ ਹੈ, ਹੋ ਸਕਦਾ ਹੈ ਕਿ ਨਾਨਕ ਨਾਮ ਵਾਲੀਆਂ ਤੁਕਾਂ ਨਾ ਲਿਖੀਆਂ ਗਈਆਂ ਹੋਣ । ੧੫ ਮਾਤ੍ਰਿਕ ਚਉਪਦੀ ਦੀ ਧੁਨਿ ਤੁਕਾਂ 'ਚੋਂ ਪ੍ਰਗਟ ਹੁੰਦੀ ਹੈ । ਕੁਝ ਮਾਤ੍ਰਾ ਵਧ ਘਟ ਵੀ ਹਨ । ਪ੍ਰੰਤੂ ਪ੍ਰਧਾਨ ਲੈ ਚੌਪਈ ਦੀ ਹੀ ਹੈ । ਅਗਲੀਆਂ ਤੁਕਾਂ ੨੫ ਮਾਤ੍ਰਿਕ ਹਿਸਾਬ ਵਾਲੀਆਂ ਹਨ, ਇਸ ਕਾਰਨ ਇਹ ਪਉੜੀ ਅੱਡਰੀ ਦਿਸਦੀ ਹੈ ।

ਕਵਣੁ ਸੁ ਵੇਲਾ ? ਵਖਤੁ ਕਵਣੁ ? ਕਵਣ ਥਿਤਿ ? ਕਵਣੁ ਵਾਰੁ ? ॥
ਕਵਣਿ ਸਿ ਰੁਤੀ ? ਮਾਹੁ ਕਵਣੁ ? ਜਿਤੁ ਹੋਆ ਆਕਾਰੁ ॥

ਵੇਲ ਨ ਪਾਈਆ ਪੰਡਤੀ, ਜਿ ਹੋਵੈ ਲੇਖੁ ਪੁਰਾਣੁ ॥
ਵਖਤੁ ਨ ਪਾਇਓ ਕਾਦੀਆ, ਜਿ ਲਿਖਨਿ ਲੇਖੁ ਕੁਰਾਣੁ ॥
ਥਿਤਿ ਵਾਰੁ ਨਾ ਜੋਗੀ ਜਾਣੈ, ਰੁਤਿ ਮਾਹੁ ਨਾ ਕੋਈ ॥
ਜਾ ਕਰਤਾ ਸਿਰਠੀ ਕਉ ਸਾਜੇ, ਆਪੇ ਜਾਣੈ ਸੋਈ ॥
ਕਿਵ ਕਰਿ ਆਖਾ ? ਕਿਵ ਸਾਲਾਹੀ ? ਕਿਉ ਵਰਨੀ ? ਕਿਵ ਜਾਣਾ ? ॥
ਨਾਨਕ ਆਖਣਿ ਸਭੁ ਕੋ ਆਖੈ, ਇਕਦੂ ਇਕੁ ਸਿਆਣਾ ॥
ਵਡਾ ਸਾਹਿਬ ਵਡੀ ਨਾਈ, ਕੀਤਾ ਜਾ ਕਾ ਹੋਵੈ ॥
ਨਾਨਕ ਜੇ ਕੋ ਆਪੌ ਜਾਣੈ, ਅਗੈ ਗਇਆ ਨ ਸੋਹੈ ॥੨੧॥

**ਉਤਰਨਿਕਾ** :—ਇਹ ਪਉੜੀ 'ਹੁਕਮੀ ਹੋਵਨਿ ਆਕਾਰੁ' ਦੀ ਵਿਆਖਿਆ ਹੈ। ਇਸਦੇ ਸੰਬੰਧ ਵਿੱਚ 'ਜਿਤੁ ਹੋਆ ਆਕਾਰੁ' ਪਾਠ ਹੈ। ਕਦੋਂ ਰਚਨਾ ਰਚੀ ? ਇਸਦਾ ਪ੍ਰਸ਼ਨੋਤਰਾਲੰਕਾਰ ਰਾਹੀਂ ਵਰਣਨ ਕਰਦੇ ਹਨ। ਇਸ ਵਿੱਚ ਪਹਿਲੀਆਂ ਦੂਹਾਂ ਤੁਕਾਂ ਵਿੱਚ ਛੇ ਪ੍ਰਸ਼ਨ ਹਨ ਅਤੇ ਸਤਵੀਂ ਤੁਕ ਵਿਚ ਚਾਰ ਪ੍ਰਸ਼ਨ ਹਨ। ਲੁਪਤਾਰਥੀ ਪ੍ਰਕ੍ਰਿਯਾ ਵਿਚ ਸਾਰੇ ਉੱਤਰ ਸਮਾਏ ਹੋਏ ਹਨ। ਪ੍ਰਸ਼ਨੋਤਰ ਦਾ ਲੱਛਣ :—

ਕੋਊ ਬੂਝੈ ਬਾਤ ਕੋ, ਕੋਊ ਉੱਤਰ ਦੇਤ ॥
ਪ੍ਰਸਨੋਤਰ ਤਾਂ ਕੋ ਕਹਿਤ, ਭੂਸ਼ਣ ਸੁਭਾਵਿ ਸੁਚੇਤ ॥
(ਸ਼ਿਵਰਾਜ ਭੂਸ਼ਣ)

ਭਾਵਾਰਥ :—

**ਪ੍ਰਸ਼ਨ** :—ਵੇਲਾ ਕਿਹੜਾ ਸੀ ? ਵਕਤ ਕਿਹੜਾ ਸੀ ? ਤਿਥੀ ਕਿਹੜੀ ਸੀ ? ਵਾਰੁ ਕਿਹੜਾ ਸੀ ਉਹ ਰੁਤਿ ਕਿਹੜੀ ਸੀ ? ਮਹੀਨਾਂ ਕਿਹੜਾ ਸੀ ? (ਜਿਤੁ) ਜਿਸ ਵਿਚ (ਆਕਾਰ) ਸ੍ਵਰੂਪ (ਸ੍ਰਿਸ਼੍ਰਿ)=(ਜੀਵ ਰਚਨਾ ਦਾ ਹੋਣ) ਹੋਇਆ ਹੈ।

**ਉੱਤਰ** :—ਪੰਡਿਤਾਂ ਨੇ (ਅਜ ਤਕ) ਸਮਯ ਨਹੀਂ ਪਾਇਆ (ਜਿ) ਜਿਹੜੇ ਪੁਰਾਣਾਂ ਦੇ (ਲੇਖੁ) ਲੇਖਿਕ (ਹੋਵੈ) ਹੁੰਦੇ ਹਨ। (ਜਿ) ਜਿਹੜੇ ਕੁਰਾਨ ਦੀ (ਲੇਖੁ) ਇਬਾਰਤ (ਲਿਖਨਿ) ਲਿਖਦੇ ਹਨ (ਉਹਨਾਂ) ਕਾਜ਼ੀਆਂ ਨੇ ਵਾਂ ਵਕਤ ਨਹੀਂ ਪਾਇਆ

(ਜੋਗੀ) ਜਨੇ ਤਿਸ਼ੀ ਵੀ ਤਿਥਿ ਤੇ ਵਾਰੁ (ਆਦਿ ਰਚਨਾ ਦਾ) ਨਹੀਂ ਜਾਣਦੇ। ਕੋਈ (ਤੂਫੈਨ) ਵੀ ਰੁਤਿ ਤੇ ਮਹੀਨਾ ਨਹੀਂ ਜਾਣਦਾ। (ਜਾ) ਜਦੋਂ ਕਰਤਾ ਸ੍ਰਿਸ਼ਟੀ ਨੂੰ ਸਾਜਦਾ ਹੈ-ਉਹ ਆਪ ਹੀ ਜਾਣਦਾ ਹੈ। ਪ੍ਰਸ਼ਨ :- (ਕਰਿ) ਰਚਨਾ ਕਰਨ (ਦੇ ਕਰਮ) ਨੂੰ ਕਿਵੇਂ ਕਹਾਂ ? (ਰਚਨਾ ਨੂੰ) ਕਿਵੇਂ ਸਾਲਾਹਾਂ ? (ਸਤਜ ਕਰਤੇ ਨੂੰ) ਕਿਵੇਂ ਕਹਾਂ ? ਤੇ ਕਿਸਤਰ੍ਹਾਂ ਸਮਝਾਂ ? ॥ ਉੱਤਰ : ਸ਼੍ਰੀ ਗੁਰੂ ਜੀ ਕਹਿੰਦੇ ਹਨ ਕਿ (ਇਹ ਪ੍ਰਸ਼ਨ ਕੋਈ ਨਵੇਂ ਨਹੀਂ) ਸਭ ਕੋਈ ਇਕ ਤੋਂ ਇਕ ਸਿਆਣਾ (ਇਹਨਾਂ) (ਆਖਣਿ) ਪ੍ਰਸ਼ਨਾ ਨੂੰ ਹੀ ਕਹਿੰਦਾ ਹੈ (ਵੇਦ ਦੀ ਪ੍ਰਸ਼ਨੋਪਨਿਸ਼ਦ ਇਹੋ ਜਿਹਾ ਪ੍ਰਸ਼ਨਾਂ ਨਾਲ ਹੀ ਭਰੀ ਪਈ ਹੈ) (ਪਰ) ਜੇ ਤੁਸੀਂ ਮੈਥੋਂ ਹੀ ਉੱਤਰ ਸੁਣਨਾ ਚਾਹੁੰਦੇ ਹੋ ਤਾਂ ਇਹ ਹੈ ਕਿ) (ਸਾਹਿਬ) ਰਚਨਹਾਰ ਵਡਾ ਹੈ। ਉਸਦਾ ਰਚਨਾ ਕਰਮ ਨਹੀਂ ਕਿਹਾ ਜਾ ਸਕਦਾ) ਵਡੀ (ਨਾਈ ਵਡਿਆਈ ਹੈ (ਕਿ ਉਸਦੀ ਰਚਨਾ ਵੀ ਨਹੀਂ ਸਮਝੀ ਜਾ ਸਕਦੀ) ਜਿਸ ਦਾ ਕੀਤਾ ਹੋਇਆ ਹੋ ਜਾਂਦਾ ਹੈ (ਇਸ ਤਰ੍ਹਾਂ ਸਾਲਾਹਣ ਕਰੋ)। ਸ਼੍ਰੀ ਗੁਰੂ ਜੀ ਕਹਿੰਦੇ ਹਨ ਕਿ ਜੇ ਕੋਈ ਜਾਣਦਾ ਹੈ ਤਾਂ ਉਹ ਆਪਣੇ ਆਪ ਤੋਂ (ਜਾਣਦਾ) ਹੈ। (ਇਤ੍ਰੈਂ ਜਾਣੋ) ਫਿਰ-ਅੱਗੈ ਗਇਆ ਸੋਹੇਗਾ ਨਹੀਂ ? (ਭਾਵ-ਜ਼ਰੂਰ ਸੋਹੇਗਾ) ॥੨੧॥

ਇਸ ਪਉੜੀ ਨੰ. ੨੧ ਦੇ 'ਹੋਵੈ' ਅਤੇ 'ਸੋਹੈ' ਤੁਕਾਂਤ ਨਹੀਂ ਮਿਲਦੇ ਅਤੇ 'ਨਾਨਕ' ਪਦ ਵੀ ਦੋ ਵਾਰ ਆਇਆ ਹੈ। ਏਸ ਵਿੱਚ ਤਿੰਨ ਪਉੜੀਆਂ ਨਹੀਂ ਤਾ ਦੋ ਜ਼ਰੂਰ ੮ ਅਤੇ ੧੦ ਤੁਕਾਂ ਦੀਆਂ ਲਿਖਾਰੀ ਤੋਂ ਇਕ ਹੋ ਗਈਆਂ ਹਨ, ਕਿਉਂਕਿ ਦੋਹਾਂ ਦਾ ਮਾਤ੍ਰਿਕ ਹਿਸਾਬ ਅੱਡ ਅੱਡ ਹੈ ਅਤੇ ਏਨੀ ਲੰਮੀ ਪਉੜੀ ਦੂਹੁ ਲਯਾਂ ਵਿੱਚ ਕਰਨ ਦਾ ਤਰੀਕਾ ਵੀ ਬਾਣੀ 'ਚੋਂ ਨਹੀਂ ਮਿਲਦਾ।

(ਅ) ਸ਼੍ਰੀ ਅਕਾਲ ਤਖਤ ਅੰਮ੍ਰਿਤਸਰ ਵਿੱਚ ਬੀੜ ਨੰਬਰ ੨੧ ਦੇ ਸਫੇ ੧੨ ਉਪਰੋ 'ਆਪੌ' ਦੀ ਥਾਂ 'ਆਪੋ' ਪਾਠ ਹੈ। ਇਹਦੇ ਨਾਲ ਦੇ ਅਰਥਾਤ ਕਨੇੜਿਆਂ ਵਾਲੇ ਅੱਖਰਾਂ ਦੇ ਪ੍ਰੈਸ ਦੀ ਬੀੜ ਦੇ ਸ਼੍ਰੀ ਜਪੁ ਜੀ ਦੇ ਤਿੰਨ ਪਾਠ। (ੳ) 'ਮੂਹੌ ਕਿ ਬੋਲਣੁ' (ਪਉੜੀ ਨੰ. ੪)। (ਅ) 'ਨਾਨਕ ਜੇ ਕੋ ਆਪੌ ਜਾਣੈ' (ਪਉੜੀ ਨੰ. ੨੧)। (ੲ) 'ਇਕਦੂ ਜੀਭੌ ਲਖ' (ਪਉੜੀ ਨੰ. ੩੨) ਸ਼੍ਰੀ ਅਕਾਲ ਤਖਤ ਨੰ. ੨੧ ਵਾਲੀ ਬੀੜ ਵਿੱਚ ਇਹ ਤਿੰਨੇ ਪਾਠ ਹੋੜੇ ਬਿੰਦੂ ਨਾਲ ਹੀ ਲਿਖੇ ਹੋਏ ਹਨ।

ਕੁਝ ਵਿਚਾਰਨਵਾਨਾ ਦਾ ਖਿਆਲ ਹੈ ਕਿ ਪ੍ਰੈਸ ਦੀ ਬੀੜ ਦੇ ਇਹ ਪਾਨ ਅਸ਼ੁੱਧ ਹਨ ਅਤੇ ਹੋੜੇ ਬਿੰਦੂ ਨਾਲ ਸ਼ੁੱਧ ਹਨ। ਮੈਨੂੰ ਇਹਨਾਂ ਦੋਹਾਂ ਪਾਠਾਂਤਰਾਂ 'ਚੋਂ ਕੋਈ ਅਰਥ ਦਾ ਭੇਦ ਨਹੀਂ ਭਾਸਦਾ ਪ੍ਰੰਤੂ ਉੱਚਾਰਣ ਭੇਦ ਜ਼ਰੂਰ ਹੈ। ਪੁਰਾਤਨਿ ਬੀੜਾਂ ਦੀ ਖੋਜ ਕਰਨ ਵੇਲੇ ਇਹ ਜਰੂਰ ਭਾਸਿਆ ਹੈ ਕਿ ਅਜ ਤਕ ਕੋਈ ਵੀ ਸ੍ਰੀ ਗੁਰਬਾਣੀ ਦੇ 'ਇਕ ਪਾਠ ਦੇ ਉੱਚਾਰਨ ਵਾਲਾ' ਵਿਦ੍ਵਾਨ ਨਹੀਂ ਹੋ ਸਕਿਆ ਜੋ ਇੱਕ ਹੀ ਸ਼ੁੱਧ ਉਚਾਰਣ ਹੋ ਜਾਵੇ ਤਾਂ ਅੱਖਰਾਂ ਦੇ ਢਾਂਚੇ ਬਦਲਦਿਆਂ ਵੀ ਫਰਕ ਨਹੀਂ ਪੈ ਸਕਦਾ। ਇਹ ਫਰਕ ਹੀ ਇਕ ਉੱਚਾਰਨ ਨਹੀਂ ਹੋਣ ਦੇਂਦਾ। ਉਂਝ ਇਹ ਫਰਕ ਲਿਖਤ ਬੀੜਾਂ ਵਿੱਚੋਂ ਵੀ ਨਹੀਂ ਲੱਭਿਆ ਜਾ ਸਕਦਾ। ਸਾਰਿਆਂ ਤੋਂ ਪੁਰਾਣੀਆਂ ਲਿਖਤਾਂ ਸ੍ਰੀ ਗੋਇੰਦਵਾਲ ਜੀ ਦੀਆਂ ਪੋਥੀਆਂ ਅਤੇ ਸ. ਸੋਹਣ ਸਿੰਘ ਜੀ j. ੯/੧੭ (i) ਰਾਜੋਰੀ ਗਾਰਡਨ ਨਵੀਂ ਦਿਲੀ ਵਾਲੀ ਬੀੜ ਹੀ ਹਨ। ਬਾਕੀ ਕੁੱਲ ਬੀੜਾਂ ਲਿਖਤ ਦੀ ਵਿਚਾਰ ਅਨੁਸਾਰ ਏਨ੍ਹੀਆਂ ਪੁਰਾਣੀਆਂ ਨਹੀਂ ਸਾਬਤ ਹੁੰਦੀਆਂ। ਏਨ੍ਹਾਂ ਨੂੰ ਵਿਚਾਰਿਆਂ ਪੜਿਆਂ ਵੀ 'ਹੋੜੇ ਬਿੰਦੂ' ਅਤੇ 'ਕਨੌੜੇ' ਦੇ ਰੂਪਾਂ ਦਾ ਫਰਕ ਨਹੀਂ ਸਮਝਿਆ ਜਾ ਸਕਦਾ। ਅਸੀਂ ਸਿਰਫ ਪ੍ਰੈਸ ਦੀ ਬੀੜ ਦਾ ਪਾਠ ਸਫਲ ਕੀਤਾ ਹੋਣ ਤੋਂ ਅੰਦਾਜਨ 'ਹੋੜੇ ਬਿੰਦੂ' ਅਤੇ 'ਕਨੌੜੇ' ਦਾ ਫਰਕ ਕਰ ਲੈਂਦੇ ਹਾਂ ? ਵਾਸਤ੍ਵ ਵਿੱਚ ਲਿਖਤ ਦਾ ਪੂਰਣ ਗਜਾਨ ਪਰੰਪਰਾ ਅਨੁਸਾਰ ਮੈਨੂੰ ਤਾਂ ਅਜੇ ਨਹੀਂ ਮਿਲਿਆ ਅਤੇ ਕੋਈ ਸਮਝੌਣ ਵਾਲਾ ਵੀ ਨਹੀਂ ਦਿਸਿਆ। ਜੇ ਕੋਈ ਸਮਝਾਵੇ ਤਾਂ ਧਨਯਵਾਦੀ ਹੋਵਾਂਗਾ॥

ਪਾਤਾਲ ਪਾਤਾਲ ਲਖ, ਆਗਾਸਾ ਆਗਾਸ ॥
ਓੜਕ ਓੜਕ ਭਾਲਿ ਥਕੇ, ਵੇਦ ਕਹਨਿ ਇਕ ਵਾਤ ॥
ਸਹਸ ਅਠਾਰਹ ਕਹਨਿ ਕਤੇਬਾ, ਅਸੁਲੂ ਇਕੁ ਧਾਤੁ ॥
ਲੇਖਾ ਹੋਇ ਤ ਲਿਖੀਐ, ਲੇਖੈ ਹੋਇ ਵਿਣਾਸੁ ॥
ਨਾਨਕ ਵਡਾ ਆਖੀਐ, ਆਪੇ ਜਾਣੈ ਆਪੁ ॥੨੨॥

**ਉੱਤਰਣਿਕਾ :**—ਸਤਯ ਨੂੰ ਖੋਜਣ ਵਾਸਤੇ ਕਿੰਨਿਆ ਕੁ ਨੇ ਯਤਨ ਕੀਤਾ ਹੈ ? ਏਸ ਸੁਆਲ ਦਾ ਜਵਾਬ ਏਸ ਪਉੜੀ ਵਿੱਚ ਉੱਚਾਰਣ ਕੀਤਾ ਹੈ :—

**ਭਾਵਾਰਥ :**—ਪਤਾਲਾਂ ਦਰ ਪਤਾਲਾਂ ਨੂੰ (ਲਖ) ਵੇਖ ਕੇ ਆਕਾਸ਼ਾਂ ਦਰ

ਆਕਾਸ਼ਾਂ ਨੂੰ ਵੇਖ ਕੇ, ਅੰਤ ਤੋਂ ਅੰਤ ਨੂੰ ਖੋਜ਼ ਕੇ (ਸਾਰੇ) (ਥਕੇ) ਰਹਿ ਚੁਕੇ ਹਨ (ਏਸ ਪੂਰਵੋਕਤ ਗਲ ਨੂੰ ਚਾਰੇ) ਵੇਦ (ਇਕ ਵਾਤ) ਇਕ ਮੂੰਹ ਹੋ ਕੇ ਕਹਿੰਦੇ ਹਨ (ਕਿਸੇ ਉਸਦਾ ਅੰਤ ਨਹੀਂ ਜਾਣਿਆ) ਅਠਾਰਾਂ ਹਜ਼ਾਰ (ਮਖਲੂਕਾਤ ਇਸਲਾਮੀ) ਕਿਤਾਬਾਂ (ਬਸਾਯਰ ਵਗੈਰਹ) ਕਹਿੰਦੀਆਂ ਹਨ (ਅਸੁਲੂ) ਉਸੂਲਨ (ਇਹ ਵੀ) ਇਕੋ (ਪਾਸੇ ਭਾਵ–ਬੇਅੰਤਤਾ) ਵੱਲ (ਧਾਤੁ) ਚਲਦੀਆਂ ਹਨ। ਜੇ ਤਾਂ ਹਿਸਾਬ ਹੋਵੇ ਤਾਂ ਤਾਂ ਕਰੀਏ, (ਬੇਹਿਸਾਬਦੇ)(ਲੇਖੇ) ਹਿਸਾਬ ਵਿੱਚ ਤਾਂ ਨਾਸ ਹੀ ਹੁੰਦਾ ਹੈ। ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਆਪੁ ਨੂੰ ਆਪ ਹੀ ਜਾਣਦਾ ਹੈ (ਇਸ ਵਾਸਤੇ ਸਤਜ ਨੂੰ) ਵੱਡਾ ਕਹਿਣਾ ਚਾਹੀਦਾ ਹੈ ॥੨੨॥

**ਵਿਚਾਰ :-** ਜੇ ਕਦੀ ਬਾਣੀ ਨੂੰ ਗਹਿਰੀ ਸੋਚ ਨਾਲ ਸੋਚੀਏ ਤਾਂ ਵਡੇ ਵਡੇ ਧੁਰੰਧਰ ਵਿਦ੍ਵਾਨ ਤੇ ਗ੍ਰੰਥ ਭਰਮ ਵਿੱਚ ਪਏ ਹੋਏ ਭੰਭੀਰੀਆ ਵਾਂਗੂ ਭੌਂਦੇ ਨਜ਼ਰ ਔਂਦੇ ਹਨ। 'ਪਾਤਾਲਾ ਪਾਤਾਲ ਲਖ' ਵਾਲੀਆਂ ਤੁਕਾਂ ਤੇ ਇਤਿਹਾਸਾਂ ਵਾਲਿਆਂ ਧਰਤੀ ਤੇ ਆਸਮਾਨ ਇਕ ਕੀਤੇ ਹੋਏ ਹਨ ਅਤੇ ਆਮ ਲੋਕਾਂ ਦੀਆਂ ਜ਼ੁਬਾਨਾਂ ਤੋਂ ਸੁਣਿਆ ਜਾਂਦਾ ਹੈ ਕਿ ਬਾਕੀਆਂ ਨੂੰ ਚੌਦਾ ਲੋਕਾਂ (ਤਬਕਾਂ) ਦੀ ਸੂਝ ਸੀ ਅਤੇ ਸ੍ਰੀ ਗੁਰੂ ਨਾਨਕ ਜੀ ਨੂੰ ਲਖਾਂ ਪਾਤਾਲਾਂ ਆਕਾਸ਼ਾਂ ਦੀ ਸੂਝ ਸੀ। ਜੇ ਅਸੀਂ ਇਸ ਗੱਲ ਤੇ ਕੁਝ ਗਹਿਰੀ ਵਿਚਾਰ ਲਿਖਦੇ ਹਾਂ—ਤਾਂ ਡਰ ਹੈ ਕਿ ਸਚ ਨੂੰ ਵਿਖੋਂਦਿਆਂ ਕਿਤੇ ਗਲਤ ਰਾਹ ਨ ਹੋ ਜਾਵੇ। ਪਰ ਹੈਰਾਨਗੀ ਤਾਂ ਏਸ ਗਲ ਤੋਂ ਆਈ ਹੈ ਕਿ 'ਲਖ' ਦਾ ਅਰਥ 'ਜਾਣਨਾ' ਤਜਾਗ ਕੇ 'ਲਖਾਂ' ਵਾਲੇ ਪਾਸੇ ਲੋਕਾਂ ਦੀ ਮੱਤ ਕਿਉਂ ਫਿਰ ਗਈ? ਹਾਲਾਂ ਕਿ ਸਾਰੀ ਪਉੜੀ ਦਾ ਭਾਵ ਸਪਸ਼ਟ 'ਲਖਣਾ' 'ਜਾਨਣਾ' 'ਲੇਖਾ ਕਰਨਾ', ਆਦਿਕ ਕ੍ਰਿਯਾਵਾਂ ਨਾਲ ਸੰਬੰਧਿਤ ਹੈ। ਏਸ ਪਉੜੀ ਦਾ ਕੋਈ ਅੰਤਜਨੁਪ੍ਰਾਸ ਸਮ ਨਹੀਂ ਅਤੇ ਤੁਕਾਂ ਵੀ ਪੰਜ (ਵਿਖਮ) ਹੀ ਹਨ। 'ਆਗਾਸ' ਤੇ 'ਵਿਣਾਸੁ', ਵਾਤ' ਤੇ 'ਧਾਤੁ' ਤੁਕਾਂਤ ਲਘੁ ਮਾਤ੍ਰਾ ਨੂੰ ਛੱਡ ਕੇ ਮਿਲਦੇ ਹਨ। ਪਰ 'ਵਾਤ' ਤੇ 'ਧਾਤੁ' ਦੇ ਅੱਗੇ ਪਿੱਛੇ 'ਆਗਾਸ' ਤੇ 'ਵਿਣਾਸੁ' ਇਕੱਲੇ ਇਕੱਲੇ ਹਨ ਅਤੇ 'ਆਪੁ' ਸਾਰਿਆਂ ਤੋਂ ਵਖਰਾ ਹੈ।

ਸ਼ਾਲਾਹੀ ਸਾਲਾਹਿ, ਏਤੀ ਸੁਰਤਿ ਨ ਪਾਈਆ ॥
ਨਦੀਆ ਅਤੈ ਵਾਹ, ਪਵਹਿ ਸਮੁੰਦਿ ਨ ਜਾਣੀਅਹਿ ॥

ਸਮੁੰਦ ਸਾਹ ਸੁਲਤਾਨ, ਗਿਰਹਾ ਸੇਤੀ ਮਾਲੁ ਧਨੁ ॥
ਕੀੜੀ ਤੁਲਿ ਨ ਹੋਵਨੀ, ਜੇ ਤਿਸੁ ਮਨਹੁ ਨ ਵੀਸਰਹਿ ॥੨੩॥

ਭਾਵਾਰਥ :—(ਸੱਚ ਨੂੰ) ਸਲਾਹੁਣੇ ਵਾਲੇ ਨੇ ਸਾਲਾਹ ਵਿੱਚ (ਏਤੀ) ਏਨੀ (ਭਾਵ–ਛੋਟੇ ਵਡੇ ਦੀ, ਅਥਵਾ--ਜੀਵ ਈਸ ਦੀ, ਅਥਵਾ--ਸੰਸਾਰ ਦੀ) (ਸੁਰਤਿ) ਸੂਝ ਨਹੀਂ ਪਾਈ (ਕਿਉਂਕਿ ਉਹ ਮਗਨਾਵਸਥਾ ਵਿੱਚ ਚਲਿਆ ਗਿਆ ਹੈ)। ਨਦੀਆਂ ਅਤੇ ਨਾਲੇ ਸਮੁੰਦ੍ਰ ਵਿੱਚ ਪੈਂਦੇ ਹਨ ਪਰ ਫਿਰ ਨਹੀਂ ਪਤਾ ਲਗਦਾ। (ਕਿ ਨਦੀ= ਈਸ਼੍ਵਰ. (ਵਡਾ) ਕਿਧਰ ਗਿਆ ਅਤੇ ਵਾਹ=ਜੀਵ (ਛੋਟ) ਕਿਧਰ ਗਿਆ?) ਬੇਸ਼ਕ ! (ਸਮੁੰਦ) ਧਨੀ ਹੋਵਣ, (ਸ਼ਾਹ) ਰਾਜੇ ਹੋਵਣ ਅਥਵਾ (ਸੁਲਤਾਨ) ਬਾਦਸ਼ਾਹ ਹੋਵਣ (ਜਿੰਨਾ ਦੇ ਕੋਲ) ਮਾਲੁ ਅਤੇ ਧਨ ਨਾਲ (ਗਿਰਹਾ) ਗੰਢਾਂ (ਪੰਡਾਂ) ਬੱਧੀਆਂ ਹੋਣ ਜੇ ਉਸ (ਮਹਾਂਪੁਰਖ) ਨੂੰ (ਸਤਜ) ਮਨ ਤੋਂ ਨਹੀਂ ਭੁਲਦਾ (ਤਾਂ ਉਸ ਦੇ ਦਿਲ ਵਿੱਚ ਧਨੀ, ਰਾਜੇ ਤੇ ਬਾਦਸ਼ਾਹ) ਕੀੜੀ ਦੇ ਬਰੋਬਰ ਵੀ ਨਹੀਂ ਹੁੰਦੇ ਹਨ ॥੨੩॥

ਗੁਰ੍ਰ ਪ੍ਰਤਾਪ ਸੂਰਯ ਆਦਿਕ ਗ੍ਰੰਥਾਂ ਵਿੱਚ ਪਹਿਲੀਆਂ ਦੋ ਤੁਕਾਂ ਦਾ ਸੋਰਠਾ ਮੰਨਿਆ ਹੋਇਆ ਹੈ। 'ਸਾਲਾਹਿ' ਦੇ ਹਾਹੇ ਨੂੰ ਸਿਹਾਰੀ ਅਤੇ 'ਵਾਹ' ਦਾ ਹਾਹਾ ਮੁਕਤਾ ਇਸ ਨੂੰ ਸੋਰਠਾ ਸਿੱਧ ਨਹੀਂ ਹੋਣ ਦੇਂਦਾ। ਜੇ ਮੌਜੂਦਾ ਰੂਪ ਨਾਲ ਮਾਤ੍ਰਿਕ ਗਿਣਤੀ ਕੀਤੀ ਜਾਵੇ ਤਾਂ ਹਰੇਕ ਤੁਕ ਦੀਆਂ ੨੫-੨੫ ਮਾਤ੍ਰਾ ਹਨ। ਇਸ ਦੇ ਸਾਰੇ ਅਨੁਪ੍ਰਾਸ ਵਿਖਮ ਹਨ, ਪਰ ਪਾਠ-ਸ਼ੁੱਧ ਹੈ। ਸਿਰਫ ਮਾਤ੍ਰਿਕ ਗਿਣਤੀ ਕਰਨ ਵਾਲਿਆਂ ਨੇ 'ਸੋਰਠਾ' ਗ਼ਲਤ ਕਲਪਿਆ ਹੈ ਕਿਉਂਕਿ ਇਹ ਪੂਰੀ ਪਉੜੀ ੨੫–੨੫ ਮਾਤ੍ਰਿਕ ਕਲੀ ਦੀ ਹੈ। ਪਿਛਲੀਆਂ ਦੋ ਤੁਕਾਂ ਵਿੱਚ ਅਤਦਗੁਣਾਲੰਕਾਰ ਹੈ।

ਅੰਤੁ ਨ ਸਿਫਤੀ, ਕਹਣਿ ਨ ਅੰਤੁ ॥ ਅੰਤੁ ਨ ਕਰਣੈ ਦੇਣਿ ਨ ਅੰਤੁ ॥
ਅੰਤੁ ਨ ਵੇਖਣਿ, ਸੁਣਣਿ ਨ ਅੰਤੁ ॥ ਅੰਤੁ ਨ ਜਾਪੈ ਕਿਆ ਮਨਿ ਮੰਤੁ ॥
ਅੰਤੁ ਨ ਜਾਪੈ ਕੀਤਾ ਆਕਾਰੁ ॥ ਅੰਤੁ ਨ ਜਾਪੈ ਪਾਰਾਵਾਰੁ ॥
ਅੰਤੁ ਕਾਰਣਿ ਕੇਤੇ ਬਿਲਲਾਹਿ ॥ ਤਾ ਕੇ ਅੰਤ ਨ ਪਾਏ ਜਾਹਿ ॥
ਏਹੁ ਅੰਤੁ ਨ ਜਾਣੈ ਕੋਇ ॥ ਬਹੁਤਾ ਕਹੀਐ ਬਹੁਤਾ ਹੋਇ ॥
ਵਡਾ ਸਾਹਿਬੁ ਊਚਾ ਥਾਉ ॥ ਊਚੇ ਉਪਰਿ ਊਚਾ ਨਾਉ ॥

ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥
ਜੇਵਡੁ ਆਪਿ ਜਾਣੈ ਆਪਿ ਆਪਿ ॥ ਨਾਨਕ ਨਦਰੀ ਕਰਮੀ ਦਾਤਿ ॥੨੪॥

ਭਾਵਾਰਥ :—(ਸਤਜ ਦਾ) ਅੰਤੁ ਸਿਫਤਾਂ ਨਾਲ ਵੀ ਨਹੀਂ ਔਂਦਾ, (ਕਹਣਿ) ਕਹਣੀਆਂ (ਕਥਾਂ) ਨਾਲ ਅੰਤ ਨਹੀਂ ਔਂਦਾ। (ਕਰਣੈ=ਕਰੂਣਾ) ਰੋਣ ਨਾਲ ਵੀ ਅੰਤ ਨਹੀਂ ਔਂਦਾ, (ਦੇਣਿ) ਦਾਨ ਦੇਣ ਨਾਲ ਵੀ ਅੰਤ ਨਹੀਂ ਔਂਦਾ। (ਵੇਖਣਿ) ਸ਼ਾਸਤ੍ਰਾਵਲੋਕਨ ਨਾਲ ਵੀ ਅੰਤ ਨਹੀਂ ਔਂਦਾ, (ਸੁਣਣਿ) ਸ੍ਰਵਣ ਨਾਲ ਵੀ ਅੰਤ ਨਹੀਂ ਔਂਦਾ। ਮੰਤ੍ਰਾਂ ਦੇ ਮਨਨ (ਕਿਆ) ਕਰਨ ਨਾਲ ਵੀ ਅੰਤੁ ਨਹੀਂ (ਜਾਪੈ) ਜਾਣੀਦਾ। ਜੇ ਆਪਣੇ ਆਪ ਨੂੰ (ਸਤਜ ਦਾ) ਹੀ (ਆਕਾਰੁ) ਸ੍ਵਰੂਪ (ਕੀਤਾ) ਕਰ ਲਈਏ ਤਾਂ ਵੀ ਅੰਤ ਨਹੀਂ ਜਾਪਦਾ। ਜੇ (ਜਾਪੈ) ਜਾਪ ਦੇ (ਪਾਰਾਵਾਰੁ) ਸਮੁੰਦ੍ਰ ਵਿੱਚ ਆਪਣੇ ਆਪ ਨੂੰ (ਡੋਬ ਲਈਏ ਤਾਂ ਵੀ) ਅੰਤੁ ਨਹੀਂ ਔਂਦਾ। (ਸਤਜ ਦੇ) ਅੰਤ (ਕਾਰਣਿ) ਵਾਸਤੇ ਕਈ (ਬਿਲਲਾਹਿ) ਰੋਂਦੇ ਫਿਰਦੇ ਹਨ। (ਜਾਹਿ) ਜਿਨਾਂ ਨੇ ਅੰਤ ਨਹੀਂ ਪਾਏ (ਉਹ) (ਤਾਕੇ) ਵੇਖੇ ਹਨ, (ਰੋਂਦੇ ਫਿਰਦੇ)। ਏਹੁ ਕੋਈ (ਵਿਰਲਾ) ਜਾਣਦਾ ਹੈ ਕਿ ਅੰਤੁ ਨਹੀਂ ਔਂਦਾ। (ਅੰਤ ਲੈਣ ਦੀ ਇੱਛਾ ਤਯਾਗ ਕੇ) (ਬਹੁਤਾ) ਬੇਅੰਤ ਉੱਚਾਰਨ ਕਰੀਦੇ ਤਾਂ (ਸਤਜ ਸਿਮਰਨ ਕਰਤਾ ਵੀ) (ਬਹੁਤਾ ਬੇਅੰਤ ਹੋ ਜਾਵੇਗਾ। ਵਡਾ ਸਾਹਿਬੁ (ਸਤਜ) ਹੈ, (ਉਸਦਾ) ਸਥਾਨ (ਖ਼ਿਆਲ) ਉੱਚਾਕਰਨ ਵਾਲਾ ਹੈ। (ਮਾਯਾ ਨਾਲ) (ਊਚੇ) ਉੱਚਿਆਂ ਉਤੇ ਵੀ (ਸਤਜ ਸਿਮਰਨ ਕਰਤਿਆਂ ਦਾ) ਨਾਮ ਉੱਚਾ ਹੈ। ਜੇ ਕੋਈ ਏਡਾ ਉੱਚਾ (ਉੱਚੇ ਖ਼ਿਆਲਾਂ ਵਾਲਾ) ਹੋਵੇ ਤਾਂ ਹੀ ਤਾਂ (ਸੋਇ) ਉਹ ਉਸ ਉੱਚੇ ਖ਼ਿਆਲਾਂ ਵਾਲੇ ਨੂੰ ਜਾਣੇਗਾ ? (ਭਾਵ–ਸਤਜ ਸਿਮਰਨ ਵਾਲੇ ਦੇ ਖ਼ਿਆਲਾਂ ਦੀ ਬਰਾਬਰ ਕਿਸੇ ਦੇ ਮਨ ਦੀ ਉਡਾਰੀ ਨਹੀਂ ਹੁੰਦੀ, ਇਸ ਵਾਸਤੇ ਉਸ ਨੂੰ ਜਾਣ ਨਹੀਂ ਸਕਦਾ)। (ਸਤਜ ਸਿਮਰਨ ਵਾਲਾ) ਜਿੱਡਾ ਆਪ ਹੈ ਉਹ ਆਪ ਨੂੰ ਆਪੇ ਹੀ ਜਾਣਦਾ ਹੈ। ਸ਼੍ਰੀ ਗੁਰੂ ਜੀ ਕਹਿੰਦੇ ਹਨ (ਨਦਰੀ) ਕ੍ਰਿਪਾ ਦ੍ਰਿਸ਼ਟੀ ਨਾਲ ਵੇਖਣ ਵਾਲੇ (ਗੁਰੂ) ਦੀ (ਕਰਮੀ) ਮਿਹਰਮੱਤ ਨੂੰ ਚਾਹੁੰਣ ਵਾਲੇ (ਸਿੱਖ) ਉਤੇ ਇਹ ਦਾਤ ਹੁੰਦੀ ਹੈ ॥੨੪॥

ਬਹੁਤਾ ਕਰਮੁ ਲਿਖਿਆ ਨਾ ਜਾਇ ॥ ਵਡਾ ਦਾਤਾ ਤਿਲੁ ਨ ਤਮਾਇ ॥
ਕੇਤੇ ਮੰਗਹਿ ਜੋਧ ਅਪਾਰ ॥ ਕੇਤਿਆ ਗਣਤ ਨਹੀਂ ਵੀਚਾਰੁ ॥

ਕੇਤੇ ਖਪਿ ਤੁਟਹਿ ਵੇਕਾਰ । ............

ਕੇਤੇ ਲੈ ਲੈ ਮੁਕਰੁ ਪਾਹਿ ॥ ਕੇਤੇ ਮੂਰਖ ਖਾਹੀ ਖਾਹਿ ॥

ਕੇਤਿਆ ਦੂਖ ਭੂਖ ਸਦ ਮਾਰ ॥ ਏਹਿ ਭਿ ਦਾਤਿ ਤੇਰੀ ਦਾਤਾਰ ।

ਬੰਦ ਖਲਾਸੀ ਭਾਣੈ ਹੋਇ ॥ ਹੋਰੁ ਆਖਿ ਨ ਸਕੈ ਕੋਇ ॥

ਜੇ ਕੋ ਖਾਇਕੁ ਆਖਣਿ ਪਾਇ ॥ ਓਹੁ ਜਾਣੈ ਜੇਤੀਆ ਮੁਹਿ ਖਾਇ ॥

ਆਪੇ ਜਾਣੈ ਆਪੇ ਦੇਇ ॥ ਆਖਹਿ ਸਿ ਭਿ ਕੇਈ ਕੇਇ ॥

ਜਿਸਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਸਾਹੁ ॥੨੫॥

ਭਾਵਾਰਥ :—(ਸੱਚ ਦਾ) (ਕਰਮੁ) ਰਹਿਮ ਬਹੁਤ ਹੈ--ਜੋ ਲਿਖਿਆ ਨਹੀਂ ਜਾ ਸਕਦਾ। (ਸੱਚ) ਵਡਾ ਦਾਤਾ ਹੈ ਪਰ ਤਿਲੁ ਮਾਤ੍ਰ ਵੀ (ਅਗਲੇ ਜੀਵ ਤੋਂ) ਖ਼ਾਹਸ਼ ਨਹੀਂ ਰਖਦਾ। ਕਈ (ਸੱਚ ਤੋਂ) ਬੇਅੰਤ (ਜੋਧ) ਸੂਰੱਤਣ ਮੰਗਦੇ ਹਨ। ਕਈਆਂ ਨੂੰ (ਗਣਤ) ਜਯੋਤਿਸ਼ (ਵਿਦਯਾ ਦਾ ਦਾਨ ਦੇਂਦਾ ਹੈ ਜਿੰਨਾ ਨੂੰ) ਵਿਚਾਰ ਵੀ ਨਹੀਂ ਹੈ (ਭਾਵ--ਕਈਆਂ ਮਹਾਂਮੂਰਖਾਂ ਨੂੰ ਜਯੋਤਿਸ਼ ਵਰਗੀ ਕਠਿਨ ਵਿਦਯਾ ਦੇਂਦਾ ਹੈ)। ਕਈ ਵਿਕਾਰਾਂ ਵਿੱਚ ਵੀ ਖੱਪ ਕੇ (ਤੁਟਹਿ) ਮਰਦੇ ਹਨ। ਕਈ (ਉਧਾਰ ਯਾ ਕਰਜ਼) ਲੈ ਲੈ ਮੁਕਰ ਪੈਂਦੇ ਹਨ। ਕਈ ਮੂਰਖ ਤ੍ਰਿਸ਼ਨਾਲੂ ਹੀ ਤ੍ਰਿਸ਼ਨਾਲੂ ਹਨ। ਕਈਆਂ ਨੂੰ ਹਮੇਸ਼ਾ ਦੁਖ ਤੇ ਭੁਖ ਦੀ ਮਾਰ [ਬਹੁਲਤਾ] ਪਈ ਰਹਿੰਦੀ ਹੈ। ਹੇ (ਸਤਯ) ਦਾਤਾਰ! ਇਹ ਵੀ ਤੇਰੀ ਦਾਤ ਹੀ ਹੈ। (ਬੰਦਖਲਾਸੀ) ਮੁਕਤ ਤਾਂ (ਜੇ ਤੈਨੂੰ) (ਭਾਣੈ) ਭਾ ਜਾਵੇ ਤਾਂ ਹੁੰਦੀ ਹੈ। (ਮੁਕਤ ਕਰਮ ਵਿੱਚ) ਹੋਰ ਕੋਈ (ਕਝ) ਨਹੀ ਕਹਿ ਸਕਦਾ। ਜੇ ਕੋਈ (ਖਾਇਕੁ) ਆਖਯਾਯਕ (ਝੂਠੀਆਂ ਕਥਾਂ ਕਹਿਣ ਵਾਲਾ) (ਆਖਣਿ) ਆਖਯਾਨ (ਦ੍ਰਿਸ਼ਾਂਤ ਸਹਿਤ ਕਿੱਸਾ) ਕਹਿਣ (ਪਾਇ) ਕਰੇ (ਅਥਵਾ ਆਖਣਿ ਪਾਇ=ਮੂੰਹ ਪਾਵੇ, ਮੁਖ ਟੱਡੇ, ਬਹੁਤ ਬੋਲੇ)। ਓਹੋ ਜਾਣਦਾ ਹੈ ਕਿ ਜਿੰਨੀਆਂ (ਜੁਤੀਆਂ) ਮੂੰਹ ਤੇ ਖਾਂਦਾ ਹੈ (ਅਥਵਾ—ਜਿੰਨੀਆਂ (ਤਰਕਾਂ) ਮੂੰਹ ਤੇ ਸਹਾਰਦਾ ਹੈ) (ਸਤਯ) ਆਪ ਹੀ ਜਾਣਦਾ ਹੈ ਅਤੇ ਆਪ ਹੀ (ਦੇਇ) ਕ੍ਰਿਪਾ ਕਰਦਾ ਹੈ—(ਸਿ) ਇਓਂ ਵੀ ਕੋਈ ਕੋਈ ਕਹਿੰਦੇ ਹਨ। ਪਰ ਜਿਸ ਨੂੰ (ਸਤਯ ਆਪਣੀ) ਸਿਫਤ ਦੀ ਸ਼ਲਾਘਾ ਬਖ਼ਸ਼ੇ । ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਉਹ ਬਾਦਸ਼ਾਹਾਂ ਦਾ ਬਾਦਸ਼ਾਹ ਹੈ ॥੨੫॥

ਵਿਚਾਰ :—ਏਸ ਪਉੜੀ ਦੀ ਛੇਵੀਂ ਅਥਵਾ ਪੰਜਵੀਂ ਤੁਕ ਲਿਖਾਰੀ ਤੋਂ ਭੁਲ ਨਾਲ ਰਹੀ ਹੋਈ ਦਿਸ ਰਹੀ ਹੈ। ਕਿਉਂਕਿ ਹੋਰ ਸਾਰੀਆਂ ਤੁਕਾਂ ਦੋ ਦੋ ਅੰਤਜਾਨੁਪ੍ਰਾਸਾਂ ਦੇ ਮੇਲ ਵਾਲੀਆਂ ਹਨ ਅਤੇ 'ਕੇਤੇ ਖਪਿ ਤੁਟਹਿ ਵੇਕਾਰ' ਵਾਲੀ ਤੁਕ ਇਕੱਲੀ ਰਹਿ ਜਾਂਦੀ ਹੈ। 'ਸਾਲਾਹ' ਦਾ ਹਾਹਾਂ ਮੁਕਤਾ ਅਤੇ 'ਪਾਤਸਾਹੁ' ਦੇ ਹਾਹੇ ਨੂੰ ਔਂਕੜ ਅੰਤਜਾਨੁਪ੍ਰਾਸ ਵਿਚ ਵਿਸ਼ਮਤਾ ਕ੍ਰਮ ਹੈ।

ਸ੍ਰੀਮਾਨ ਸ੍ਵਾਮੀ ਆਨੰਦਘਨ ਜੀ ਦੇ ਜਪੁਜੀ ਦੇ ਟੀਕੇ ਵਿੱਚ :—ਜਪੁਜੀ ੨੫ ਪਉੜੀਆਂ ਦਾ 'ਪਾਤਿਸਾਹੀ ਪਾਤਸਾਹੁ ॥ ੨੫' ਤੱਕ ਹੀ ਮੰਨਿਆ ਹੋਇਆ ਹੈ। ਸ੍ਵਾਮੀ ਜੀ ਆਪਣੇ ਟੀਕੇ ਵਿੱਚ ਇਓਂ ਲਿਖਦੇ ਹਨ ਕਿ "ਔਰ ਮਹਿਮਾ ਤੋ ਕਛੁ ਭੀ ਨਾ ਕਹਿ ਸਕੇਗਾ। ਏਤਾ ਹੀ ਕਹੇਗੇ ਵਿਵੇਕਵਾਨਪੁਰਖ ਆਪ ਪਰਮੇਸ਼੍ਵਰ ਹੀ ਹੈ, ਇਸ ਮੇਂ ਕਛੁ ਸੰਦੇਹ ਨਹੀਂ। ਜਪਜੀ ਏਤਾ ਹੀ ਹੈ। ਕਾਹੇ ਤੇ 'ਗੁਰ ਪ੍ਰਸਾਦਿ' ਬੀਜ ਹੈ। 'ਸ੍ਰਵਣ' ਤਿਸ ਤੇ ਬ੍ਰਿਖ ਪ੍ਰਾਦੁਰਭਾਵ ਭਇਆ। 'ਮਨਨ' ਤਿਸ ਕੀਆਂ ਸ਼ਾਖਾਂ ਹੈ। 'ਨਿਧਿਆਸਨ' ਤਿਸ ਕੇ ਫੂਲ ਹੈਂ ॥ 'ਸਾਖਜਾਤਕਾਰ' ਤਿਸ ਕਾ ਫਲੁ ਹੈ। ਫਲ ਕੇ ਆਗੇ ਤੋ ਔਰ ਕਛੁ ਭੀ ਨਹੀਂ। ਜੋ ਪਾਤਿਸਾਹੋਂ ਕਾ ਪਾਤਿਸਾਹ ਹੂਆ—ਸੋ ਤੋ ਪਰਮੇਸ਼੍ਵਰ ਹੀ ਹੂਆ। ਜੇਤਾ ਕਛੂ ਯਤਨ ਹੈ-ਸੋ ਪਰਮੇਸ਼੍ਵਰ ਕੀ ਪ੍ਰਾਪਤੀ ਕੇ ਹੀ ਤੋ ਨਿਮਿਤ ਹੈ॥ ਜੋ ਪਰਮੇਸ਼੍ਵਰ ਕੀ ਪ੍ਰਾਪਤੀ ਭਈ ਤੋ ਫੇਰ ਯਤਨ ਕਾਹੇ ਕੋ ਚਾਹੀਏ ? ਜੈਸੇ ਕੂਪ ਜੋ ਖੋਦੀਤਾ ਹੈ-ਸੋ ਜਲ ਕੇ ਨਿਮਿਤ ਖੋਦੀਤਾ ਹੈ। ਜੋ ਜਲ ਨਿਕਸਾ ਤੋ ਫੇਰ ਕਾਹੇ ਕੋ ਖੋਦਣਾ ? ਤਾਂ ਤੇ ਅਰਥ ਦ੍ਵਾਰਾ ਤੋ ਜਪਜੀ ਏਤਾ ਹੀ ਸਿੱਧ ਹੋਤਾ ਹੈ. ਅਰੁ ਹਮਾਰੀ ਕੁਲ ਪਰੰਪਰਾ ਦ੍ਵਾਰ ਭੀ ਜਪਜੀ ਇਸੀ ਕਾ ਨਾਮ ਹੈ। ਜੈਸੀ ਕੁਲ ਪਰੰਪਰਾ ਹਮਾਰੀ ਹੈ, ਤੈਸੀ ਔਰ ਕਿਸੀ ਕੀ ਭੀ ਤੋ ਨਹੀਂ ॥ ਕਾਹੇ ਤੇ ? ਬਾਬਾ ਨਾਨਕ ਜੀ ਕੇ ਮੁਖਾਰਵਿੰਦ ਤੇ ਬਾਬਾ ਸ਼੍ਰੀ ਚੰਦ ਜੀ ਨੇ ਸ੍ਰਵਣ ਕੀਆ। ਬਾਬਾ ਸ੍ਰੀ ਚੰਦ ਜੀ ਕੇ ਮੁਖਾਰਵਿੰਦ ਤੇ ਬਾਬਾ ਧਰਮਚੰਦ ਜੀ ਨੇ ਸ੍ਰਵਣ ਕੀਆ। ਇਸੀ ਪ੍ਰਕਾਰ ਕੁਲ ਪਰੰਪਰਾ ਚਲੀ ਆਈ ਹੈ। ਡੇਹਰੇ ਮੇਂ ਸਰਬ ਸਾਹਿਬਜ਼ਾਦਿਓ ਸੇਂ ਪੂਛ ਦੇਖੋ। ਜਪਜੀ ਇਸ ਕੋ ਕਹਤੇ ਹੈਂ।

ਆਗੇ 'ਅਮੁਲ ਗੁਣ' ਕੋ 'ਅਮੁਲਗੁਣ' ਹੀ ਕਹਤੇ ਹੈਂ। 'ਸੋਦਰੁ' ਕੋ 'ਸੋਦਰੁ'

ਹੀ ਕਹਿਤੇ ਹੈਂ। 'ਮੁਦ੍ਰਾ' ਕੋ ਮੁਦ੍ਰਾ' ਹੀ ਕਹਤੇ ਹੈਂ। ਤਾਂ ਤੇ ਜਪਜੀ ਏਤਾ ਹੀ ਹੈ।
ਆਗੇ ਅਮੁਲ ਗੁਣ ਜੋ ਹੈ ਸੋ ਜਪਜੀ ਕਾ ਖਿਲ ਹੈ। ਖਿਲ ਕਿਆ ਕਹੀਏ ? ਜੇਤਾ
ਅਰਥ ਜਪਜੀ ਮੇਂ ਕਹਾ ਤਿਸ ਕੇ ! ਅਮੁਲ ਗੁਣ' ਮੇਂ ਸੰਕੋਚ ਕਰ ਕਹਾ ਅਰ ਜੋ
ਜਪ ਜੀ ਮੇਂ ਨਹੀਂ ਕਹਾ—ਸੋ ਭੀ ਕਹਾ। ਜੈਸੇ ਮਹਾਭਾਰਤ ਕਾ ਖਿਲ ਹਰਿਵੰਸ਼ ਹੈ॥
ਜੈਸੇ ਵਸ਼ਿਸ਼ਟ ਜੀ ਕਾ ਖਿਲ ਪ੍ਰਕਰਣ ਹੈ। ਐਸੇ ਹੀ ਔਰ ਭੀ ਸ਼ਾਸਤ੍ਰ ਪੁਰਾਣੋਂ ਕੇ
ਖਿਲ ਹੈਂ। ਤੈਸੇ ਹੀ 'ਅਮੁਲਗੁਣ' ਜਪਜੀ ਕਾ ਖਿਲ ਹੈ।"

(ਸੁਾਮੀ ਆਨੰਦ ਘਨ ਜੀ ਦੇ ਟੀਕੇ ਵਿੱਚੋਂ)

ਅਮੁਲ ਗੁਣ, ਅਮੁਲ ਵਾਪਾਰ ॥ ਅਮੁਲ ਵਾਪਾਰੀਏ, ਅਮੁਲ ਭੰਡਾਰ ॥
ਅਮੁਲ ਆਵਹਿ, ਅਮੁਲ ਲੈ ਜਾਹਿ ॥ ਅਮੁਲ ਭਾਇ, ਅਮੁਲਾ ਸਮਾਹਿ ॥
ਅਮੁਲ ਧਰਮੁ, ਅਮੁਲੁ ਦੀਬਾਣੁ ॥ ਅਮੁਲੁ ਤੁਲੁ, ਅਮੁਲੁ ਪਰਵਾਣੁ ॥
ਅਮੁਲੁ ਬਖਸੀਸ, ਅਮੁਲੁ ਨੀਸਾਣੁ ॥ ਅਮੁਲੁ ਕਰਮੁ, ਅਮੁਲੁ ਫੁਰਮਾਣੁ ॥
ਅਮੁਲੋ ਅਮੁਲੁ ਆਖਿਆ ਨ ਜਾਇ ॥ ਆਖਿ ਆਖਿ ਰਹੇ ਲਿਵਲਾਇ ॥
ਆਖਹਿ ਵੇਦ ਪਾਠ ਪੁਰਾਣ ॥ ਆਖਹਿ ਪੜੇ ਕਰਹਿ ਵਖਿਆਣ ॥
ਆਖਹਿ ਬਰਮੇ ਆਖਹਿ ਇੰਦ ॥ ਆਖਹਿ ਗੋਪੀ ਤੈ ਗੋਵਿੰਦ ॥
ਆਖਹਿ ਈਸਰ ਆਖਹਿ ਸਿਧ ॥ ਆਖਹਿ ਕੇਤੇ ਕੀਤੇ ਬੁਧ ॥
ਆਖਹਿ ਦਾਨਵ ਆਖਹਿ ਦੇਵ ॥ ਆਖਹਿ ਸੁਰਿ ਨਰ ਮੁਨਿ ਜਨ ਸੇਵ ॥
ਕੇਤੇ ਆਖਹਿ ਆਖਣਿ ਪਾਹਿ ॥ ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥
ਏਤੇ ਕੀਤੇ ਹੋਰਿ ਕਰੇਹਿ ॥ ਤਾ ਆਖਿ ਨ ਸਕਹਿ ਕੇਈ ਕੇਇ ॥
ਜੇਵਡੁ ਭਾਵੈ ਤੇਵਡੁ ਹੋਇ ॥ ਨਾਨਕ ਜਾਣੈ ਸਾਚਾ ਸੋਇ ॥
ਜੇ ਕੋ ਆਖੈ ਬੋਲੁ ਵਿਗਾੜੁ ॥ ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬

**ਭਾਵਾਂਰਥ :—**(ਸਤਜ ਵਿੱਚ) ਗੁਣ (ਦੈਵੀ ਸੰਪਦਾ) ਅਮੋਲ (ਵਸਤੂ) ਹੈ, (ਸਤਜ ਦਾ ਸੁਨਣ ਸੁਨਾਣ ਰੂਪ) ਵਜਾਪਾਰ ਵੀ ਅਮੋਲਕ (ਵਸਤ) ਹੈ। (ਸਤਜ ਦੇ) (ਵਾਪਾਰੀਏ) ਮਹਾਤਮਾ ਵੀ ਅਨਮੋਲ(ਵਸਤੂ) ਹੈ। (ਵੇਦ ਆਦਿ ਸਦਗ੍ਰੰਥ ਰੂਪ) ਭੰਡਾਰ ਵੀ ਅਮੋਲ (ਵਸਤੂ) ਹੈ। (ਜੋ ਸਤਜ ਦੇ ਰਾਹ ਵਿੱਚ ਜਗਜਾਸੀ) ਔਂਦੇ ਹਨ ਉਹ ਵੀ ਅਮੋਲ (ਵਸਤੂ) ਹਨ। (ਜੋ ਸਤਜ-ਸਿਖਜਾ ਨੂੰ) ਲੈ ਜਾਂਦੇ ਹਨ ਉਹ ਵੀ ਅਮੋਲ

ਵਸਤੁ ਹਨ। (ਜੋ ਸਤਜ) (ਭਾਇ) ਭਾ ਜਾਂਦਾ (ਚੰਗਾ ਲਗ ਜਾਂਦਾ) ਹੈ-ਉਹ ਵੀ ਅਮੋਲ ਵਸਤੁ ਹੈ। (ਜੋ ਸਤਜ ਨੂੰ) (ਸਮਾਹਿ) ਖਰੀਦ ਲੈਂਦੇ ਹਨ ਉਹ ਵੀ ਅਮੋਲ ਵਸਤੁ ਹੈ। (ਸੱਚ ਬੋਲਣ ਰੂਪ) (ਧਰਮ) ਨਿਸ਼ਚਯ ਵੀ ਅਮੋਲ ਵਸਤੁ ਹੈ। (ਸਤ ਸੰਗਤ ਰੂਪ) (ਦੀਬਾਣੁ) ਸਭਾ ਵੀ ਅਮੋਲ ਵਸਤੁ ਹੈ। (ਬੁਧੀ ਰੂਪ) (ਤੁਲੁ) ਤਰਾਜ਼ੂ ਵੀ ਅਮੋਲ ਵਸਤੁ ਹੈ, (ਵਿਚਾਰ ਰੂਪ) (ਪਰਵਾਣੁ) ਵੱਟਾ ਵੀ ਅਮੋਲ ਵਸਤੁ ਹੈ। (ਮਿਹਰ ਦੀ ਨਜ਼ਰ ਰੂਪ) ਬਖਸ਼ੀਸ਼ ਵੀ ਅਮੋਲ ਵਸਤੁ ਹੈ, (ਗੁਰੁ ਮੰਤ੍ਰ ਰੂਪ) (ਨੀਸਾਣੁ) ਪਰਵਾਣਾ (ਤਮੱਸਕ) ਵੀ ਅਮੋਲ ਵਸਤੁ ਹੈ, (ਸੰਤਾਂ ਦੀ ਕ੍ਰਿਪਾ ਰੂਪ) ਕਰਮ ਵੀ ਅਮੋਲ ਵਸਤੁ ਹੈ, (ਸਤਜ ਦਾ) (ਫੁਰਮਾਣ) ਕਥਨ ਵੀ ਅਮੋਲ ਵਸਤੁ ਹੈ। '(ਇਹ ਸਾਰੇ) ਅਮੋਲ ਤੋਂ ਅਮੋਲ ਹਨ'—ਆਖਿਆਂ (ਕਹੇ) ਨਹੀਂ ਜਾਂਦੇ। (ਇਹਨਾਂ ਨੂੰ) ਮੂੰਹੋਂ ਕਹਿ ਕਹਿ ਕੇ (ਲਿਵ) ਸਮਾਧਿ ਲਾ ਰਹੇ ਹਾਂ। ਵੇਦਾਂ ਤੇ ਪੁਰਾਣਾਂ ਦੇ ਪਾਠ ਵੀ (ਇਹਨਾਂ ਅਮੋਲ ਵਸਤੂਆਂ ਨੂੰ ਹੀ) ਕਹਿੰਦੇ ਹਨ, (ਵੇਦਾਂ ਪੁਰਾਣਾਂ ਦੇ)(ਪੜੇ)ਪਾਠਕ ਤੇ ਵਜਾਖਜਾਨ ਕਰਨ ਵਾਲੇ ਵੀ (ਇਹਨਾਂ ਅਮੋਲਾਂ ਨੂੰਹੀ) ਕਹਿੰਦੇ ਹਨ। (ਬਹੁਤ) ਬ੍ਰਹਮੇ ਤੇ (ਬਹੁਤ) ਇੰਦ੍ਰ ਵੀ (ਇਹਨਾਂ ਅਮੋਲਾਂ ਨੂੰ ਹੀ ਕਹਿੰਦੇ ਹਨ, ਗੋਪੀਆਂ ਤੇ (ਗੋਵਿੰਦ) ਕ੍ਰਿਸ਼ਣ ਜੀ ਵੀ ਇਹਨਾਂ ਅਮੋਲਾਂ ਨੂੰ ਹੀ) ਕਹਿੰਦੇ ਹਨ। (ਈਸਰ) ਸ਼ਿਵ ਵੀ (ਅਮੋਲਾਂ ਨੂੰ) ਕਹਿੰਦੇ ਹਨ ਸਿਧ ਵੀ (ਅਮੁਲਾਂ ਨੂੰ) ਕਹਿੰਦੇ ਹਨ। ਕਈ ਸਤਜ ਦੇ (ਕੀਤੇ) ਰਚੇ ਹੋਏ (ਬੁਧ) ਬੁਧਿਮਾਨ ਵੀ (ਅਮੋਲਾਂ ਨੂੰ) ਕਹਿੰਦੇ ਹਨ। (ਦਾਨਵ) ਦਨੁ ਤੇ ਕਸ਼ਜਪ ਦੀ ਸੰਤਾਨ ਵੀ ਕਹਿੰਦੇ ਹਨ, (ਦੇਵ) ਭੂਤ ਪ੍ਰੇਤ ਵੀ (ਅਮੁਲਾਂ ਨੂੰ ਹੀ) ਕਹਿੰਦੇ ਹਨ। ਦੇਵਤੇ ਆਦਮੀ, ਮੁਨਿ ਜਨ, ਤੇ (ਸੇਵ) ਸ਼ੈਵ (ਸ਼ਿਵ ਉਪਾਸਕ) ਵੀ (ਅਮੁਲਾਂ ਨੂੰ ਅਮੁਲ ਹੀ) ਕਹਿੰਦੇ ਹਨ। ਕਈ (ਆਖਣਿ ਪਾਹਿ) ਆਖਜਾਣ ਪਾ ਕੇ ਕਹਿੰਦੇ ਹਨ, ਕਈ ਕਹਿ ਕਹਿ ਕੇ ਉਠ ਉਠ ਕੇ (ਤੁਰੇ) ਜਾਂਦੇ ਹਨ (ਭਾਵ ਮਰਦੇ ਜਾ ਰਹੇ ਹਨ)। ਏਨੇ ਅਮੁਲਾਂ ਨੂੰ ਕਹਿਣ ਵਾਲੇ) ਕੀਤੇ ਹਨ ਅਤੇ ਹੋਰ ਵੀ ਜੇ ਕਰ ਦੇਵੇ ਤਾਂ ਵੀ ਕੋਈ (ਕੇਇ) ਕੁਝ ਵੀ ਨਹੀਂ ਕਹਿ ਸ਼ਕਣਗੇ। ਜਿੱਡਾ (ਕਿਸੇ ਦੇ ਮਨ ਵਿੱਚ) ਭਾ ਜਾਵੇ ਓਡਾ ਹੋ ਲਵੇ। ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਉਹ (ਸਾਚਾ) ਸਤਜ ਰੂਪ ਹੀ ਜਾਣਦਾ ਹੈ (ਹੋਰ ਕੋਈ ਨਹੀਂ ਜਾਣਦਾ) ਜੇ ਕੋਈ (ਬੋਲੁ ਵਿਗਾੜੁ) ਬੜਬੋਲਾ ਕਹੇ (ਕਿ ਮੈਂ ਅਮੁਲਾਂ ਨੂੰ ਪੂਰਣ ਕਹਿ ਸਕਦਾ ਹਾਂ) ਤਾਂ (ਉਸ ਨੂੰ) ਸਿਰ ਮੂਰਖਾਂ ਦੇ

ਮੂਰਖ (ਮਹਾਮੂਰਖ) ਲਿਖਣਾ ਚਾਹੀਦਾ ਹੈ (ਕਿਉਂਕਿ ਨਾ ਕਹੇ ਜਾਣ ਵਾਲੇ ਨੂੰ ਕਹਿਣ ਦੀ ਗੱਲ ਕਰਨੀ ਮਹਾਮੂਰਖ ਦਾ ਕੰਮ ਹੈ) ।।੨੬।।

ਏਸ ਪਉੜੀ ਵਿੱਚ 'ਵਿਗਾੜੁ' ਅਤੇ 'ਗਾਵਾਰੁ' ਤੁਕਾਂਤ ਸਮ ਨਹੀਂ ਹਨ, ੨੬ ਤੁਕਾਂ ਚੌਪਦੀ ਦੀ ਲਯ ਵਿੱਚ ਹੀ ਚਲਦੀਆਂ ਹਨ।

ਸੋ ਦਰੁ ਕੇਹਾ, ਸੋ ਘਰੁ ਕੇਹਾ, ਜਿਤੁ ਬਹਿ ਸਰਬ ਸਮਾਲੇ ।।
ਵਾਜੇ ਨਾਦ ਅਨੇਕ ਅਸੰਖਾ, ਕੇਤੇ ਵਾਵਣਹਾਰੇ ।।
ਕੇਤੇ ਰਾਗ ਪਰੀਸਿਉ ਕਹੀਅਨਿ, ਕੇਤੇ ਗਾਵਣਹਾਰੇ ।।
ਗਾਵਹਿ ਤੁਹਨੋ ਪਉਣੁ, ਪਾਣੀ, ਬੈਸੰਤਰੁ, ਗਾਵੈ ਰਾਜਾ ਧਰਮੁ ਦੁਆਰੇ ।।
ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ, ਲਿਖਿ ਲਿਖਿ ਧਰਮੁ ਵੀਚਾਰੇ ।।
ਗਾਵਹਿ ਈਸਰੁ ਬਰਮਾ ਦੇਵੀ, ਸੋਹਨਿ ਸਦਾ ਸਵਾਰੇ ।।
ਗਾਵਹਿ ਇੰਦ ਇਦਾਸਣਿ ਬੈਠੇ, ਦੇਵਤਿਆ ਦਰਿ ਨਾਲੇ ।।
ਗਾਵਹਿ ਸਿਧ ਸਮਾਧੀ ਅੰਦਰਿ, ਗਾਵਨਿ ਸਾਧ ਵਿਚਾਰੇ ।।
ਗਾਵਨਿ ਜਤੀ ਸਤੀ ਸੰਤੋਖੀ, ਗਾਵਹਿ ਵੀਰ ਕਰਾਰੇ ।।
ਗਾਵਨਿ ਪੰਡਿਤ ਪੜਨਿ ਰਖੀਸਰ, ਜੁਗੁ ਜੁਗੁ ਵੇਦਾ ਨਾਲੇ ।।
ਗਾਵਹਿ ਮੋਹਣੀਆ ਮਨੁ ਮੋਹਨਿ, ਸੁਰ ਗਾਮਛ ਪਇਆਲੇ ।।
ਗਾਵਨਿ ਰਤਨ ਉਪਾਏ ਤੇਰੇ, ਅਠਸਠਿ ਤੀਰਥ ਨਾਲੇ ।।
ਗਾਵਹਿ ਜੋਧ ਮਹਾ ਬਲ ਸੂਰਾ, ਗਾਵਹਿ ਖਾਣੀ ਚਾਰੇ ।।
ਗਾਵਹਿ ਖੰਡ ਮੰਡਲ ਵਰਭੰਡਾ, ਕਰਿ ਕਰਿ ਰਖੇ ਧਾਰੇ ।।
ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ, ਰਤੇ ਤੇਰੇ ਭਗਤ ਰਸਾਲੇ ।।
ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ, ਨਾਨਕੁ ਕਿਆ ਵੀਚਾਰੇ ।।

ਭਾਵਾਰਥ :—(ਸਤਜ ਦਾ) ਓਹੁ ਦਰ (ਕੇਹਾ) ਕਿਹੋ ਜਿਹਾ (ਕਹਿਆ ਜਾਵੇ ?) ਉਹ ਘਰ ਕਿਹੋ ਜਿਹਾ (ਕਹਿਆ ਜਾਵੇ ?) ਜਿਥੇ ਬਹਿ ਕੇ ਸਾਰੇ (ਸਮਾਲੇ) ਯਾਦ ਕਰਦੇ ਹਨ (ਅਰਥਾਤ—ਉਹ ਦਰੁ ਘਰੁ ਅਕਥਨੀਯ ਹਨ) । (ਵਾਜੇ) ਯੰਤ੍ਰ ਅਤੇ (ਨਾਦ) ਸ਼ਬਦ ਅਨੇਕ ਅਸੰਖਜਾਤ ਹਨ, ਕਈ ਵਜੇਣਵਾਲੇ (ਮਾਲੂਮ ਪੈਂਦੇ) ਹਨ ।

(ਪਰੀਸਿਉ) ਪ੍ਰੀਖਯਾ ਕੀਤੇ ਹੋਏ ਕਈ ਰਾਗ ਕਹੇ ਜਾਂਦੇ ਹਨ, ਕਈ ਗੌਣਵਾਲੇ ਹਨ। (ਹੇ ਸਤਯ ! ਤੇਰੇ ਵਿਸਮਾਦ ਦੇ ਰਾਗ) ਨੂੰ ਹਵਾ, ਪਾਣੀ ਅਤੇ ਅੱਗਿ ਵੀ ਗੌਂਦੇ (ਮਲੂਮ ਪੈਂਦੇ) ਹਨ, ਰਾਜੇ (ਲੋਕ) (ਧਰਮੁ) ਨਯਾਯ ਦੇ (ਦੁਆਰੇ) ਜ਼ਰੀਆ ਗੌਂਦੇ ਹਨ। (ਜੋ) ਗੁਪਤ ਲਿਖੇ ਹੋਏ (ਚਿਤੁ) ਮੂਰਤੀਆ (ਸੁਰੂਪਾਂ) ਨੂੰ (ਜਾਣਹਿ) ਜਾਣਦੇ ਹਨ। ਅਤੇ ਧਰਮ ਦੀਆਂ ਵਿਚਾਰਾਂ ਨੂੰ ਜੋ ਲਿਖ ਲਿਖ ਕੇ ਜਾਣਦੇ ਹਨ, ਉਹ ਵੀ ਗੌਂਦੇ ਹੀ (ਮਲੂਮ ਪੈਂਦੇ) ਹਨ। (ਈਸਰੁ) ਸ਼ਿਵ, ਬ੍ਰਹਮਾ ਤੇ (ਦੇਵੀ) ਵਿਸ਼ਨੁ ਜੋ (ਸੋਹਨਿ) ਸੋਹਣੇ (ਸਤਯ) ਨੇ ਸਦਾ ਸਵਾਰੇ ਹੋਏ ਹਨ--ਉਹ ਵੀ ਗੌਂਦੇ (ਮਾਲੂਮ ਪੈਂਦੇ) ਹਨ। (ਕਈ) ਇੰਦ੍ਰ ਤੇ ਇੰਦ੍ਰਾਸਣ ਤੇ (ਬੈਠੇ) ਬਹਿਣਵਾਲੇ ਦੇਵਤਿਆਂ ਨਾਲ (ਦਰਿ) ਦਰਵਾਜੇ ਵਿੱਚ (ਖੜੇ ਹੋ ਕੇ) ਗੌਂਦੇ ਹਨ। ਸਮਾਧੀਆਂ ਵਿੱਚ ਸਿਧ ਹੋਏ ਹੋਏ ਵੀ ਗੌਂਦੇ ਹਨ, ਵਿਚਾਰ ਨੂੰ ਸਾਧਣਵਾਲੇ ਵੀ ਗੌਂਦੇ ਹਨ। (ਜਤੀ) ਸਨਯਾਸੀ, ਸਤੀ (ਇਸਤ੍ਰੀਆਂ) ਤੇ (ਸੰਤੋਖੀ) ਸਾਬਰ ਵੀ ਗੌਂਦੇ ਹਨ, (ਕਰਾਰੇ) ਸਥਿਤ ਵੀਰ (ਪਰ ਵੀਰ) ਵੀ ਗੌਂਦੇ ਹਨ। (ਪੰਡਿਤ) ਬੁਧਿਮਾਨ – ਅਤੇ (ਰਖੀਸਰ) ਇੰਦ੍ਰਿਯ ਦਮਨਕ ਪੜਨ ਵਿੱਚ ਵੇਦਾਂ ਨਾਲ (ਜੁਗੁ ਜੁਗੁ) ਜੁੜ ਜੁੜ (ਲਗ ਲਗ) ਕੇ ਗੌਂਦੇ ਹਨ। ਮੋਹਣੀਆਂ ਦੇ ਮਨ ਨੂੰ ਮੋਹਣ ਵਾਲੇ (ਸੁਰ ਗਾਮਛ ਪਇਆਲੇ) ਪਾਤਾਲ ਨੀਵੀਆਂ ਸ੍ਰਤਾਂ (ਧ੍ਰਠੀਆਂ) ਵਿਚ (ਗਾਛਮ) ਜਾਣ ਵਾਲੇ ਵੀ ਗੌਂਦੇ ਹਨ,ਰਤਨਾਂ ਨੂੰ (ਉਪਾਏਤੇ) ਪੈਦਾ ਕਰਨ ਵਾਲੇ (ਰੇ) ਹੇ (ਸਤਯ) ! ਅਤੇ ਅਠਾਹਠ ਤੀਰਥਾਂ ਦੇ (ਨਾਲੇ) ਦਰੀਯਾ (ਸਮੁੰਦ੍ਰ) ਵੀ ਗੌਂਦੇ ਹਨ, (ਜੋਧ) ਯੁਧ ਦੀ ਮਹਾਤਾਕਤ ਵਾਲੇ ਸੂਰਵੀਰ ਵੀ ਗੌਂਦੇ ਹਨ, ਚਾਰੇ ਖਾਣੀਆਂ (ਦੇ ਜੀਵ) ਵੀ ਗੌਂਦੇ ਹਨ (ਵਰਭੰਡਾ) ਬ੍ਰਹਮਾਂਡ ਦੇ (ਮੰਡਲ) ਚੁਤਰਫਾ (ਖੰਡ) ਟੁਕੜੇ (ਨੌ ਖੰਡ) (ਜੋ ਅੱਡ) ਕਰ ਕਰ ਕੇ ਤੇਰੇ (ਧਾਰੇ) ਠਹਿਰਾ ਕੇ ਰੱਖੇ ਹੋਏ ਹਨ--ਗੌਂਦੇ ਹਨ।(ਹੇ ਸਤਯ!) ਤੇਰੇ (ਰਸਾਲੇ) ਸੁਹਣੇ ਭਗਤ ਜੋ ਤੇਰੇ ਵਿੱਚ (ਰਤੇ) ਲੀਨ ਹੋਏ ਹੋਏ ਹਨ ਅਤੇ ਜੋ ਤੈਨੂੰ ਭਾ ਜਾਂਦੇ ਹਨ-ਓਹੀ ਤੈਨੂੰ ਗੌਂਦੇ ਹਨ। ਕਈ ਹੋਰ ਵੀ ਗੌਂਦੇ ਹਨ ਜੋ ਮੇਰੇ ਦਿਲ ਵਿੱਚ (ਯਾਦ) ਨਹੀਂ ਔਂਦੇ--ਸ਼੍ਰੀ ਗੁਰੂ ਜੀ ਕਹਿੰਦੇ ਹਨ ਕਿ--ਉਹਨਾਂ ਨੂੰ ਕੀ ਵਿਚਾਰੀਏ ? (ਭਾਵ–ਜੋ ਮੇਰੀ ਵਿਚਾਰ ਦੀ ਥਊਰੀ ਤੋਂ ਦੂਰ ਹਨ—ਉਹ ਵੀ ਗੌਂਦੇ ਹਨ)।

**ਵਿਚਾਰ–ਏਸ ਪਾਠ ਵਿੱਚ ਮਾਤ੍ਰਿਕ ਹਿਸਾਬ ਦੀ ਗੜਬੜੇਸ਼ਨ ਤਾਂ ਬਹੁਤ ਸਾਰੀ ਹੈ**

ਮਾਲੂਮ ਪੈਂਦਾ ਹੈ ਕਿ ਇਹ ਗੜਬੜ ਅਰਥ ਦੀ ਸੁਗਮਤਾ ਲਈ ਪਾਠ ਵਿੱਚ ਹੀ ਕੁਝ ਪਦ ਵਧੀਕ ਦਾਖਲ ਕਰਨ ਤੋਂ ਹੋਈ ਹੋਈ ਹੈ । ਖ਼ਾਸ ਕਰਕੇ ਆਖਰੀ ਦੋਵੇਂ ਪੰਕਤੀਆਂ ਅਰਥ ਤੇ ਪਾਠ ਦੀ ਮਿਲਾਵਟ ਨਾਲ ਮਾਤ੍ਰਿਕ ਕ੍ਰਿਯਾ ਵਿੱਚ ਵਧੀਆਂ ਹੋਈਆਂ ਹਨ । 'ਲੱਲੇ' ਅਤੇ 'ਰਾਰੇ' ਨਾਲ ਤੁਕਾਂਤ ਵੀ ਸਮ ਨਹੀਂ ਰਹੇ । 'ਨਾਨਕੁ' ਨਾਮ ਔਣ ਤੋਂ ਅਤੇ ਤੁਕਾਂਤਾਂ ਦੇ ਬਦਲਣ ਤੋਂ ਇਹ ਪਉੜੀ ਏਥੇ ਸਮਾਪਤ ਹੋ ਗਈ ਮਾਲੂਮ ਪੈ ਰਹੀ ਹੈ,ਪ੍ਰੰਤੂ ਏਥੇ ਪਉੜੀ ਦੀ ਗਿਣਤੀ ਦਾ ਅੰਗ ਨਹੀਂ ਹੈ । ਅਜੇ ਬੀੜਾਂ 'ਚੋਂ ਹੋਰ ਪਾਠ ਵੇਖਣ ਦੀ ਲੋੜ ਹੈ ।

ਇਹਨਾਂ ਵਿੱਚ 'ਤੁਧੁਨੋਂ' 'ਤੇਰੇ' 'ਹੋਰਿ' ਤੇ 'ਸੇ ਮੈ' ਪਾਠ,-ਅਰਥ - ਸ਼ੈਲੀ ਦੇ ਹਨ, ਜਿਨਾਂ ਨੇ ਮਾਤ੍ਰਿਕ ਗਿਣਤੀ ਨੂੰ ਵਧਾਇਆ ਹੋਇਆ ਹੈ । ਮਾਤ੍ਰਿਕ ਗਿਣਤੀ ਅਨੁਸਾਰ ੨੮ ਮਾਤ੍ਰਾ ਦੀ ਕਲੀ, ੧੬—੧੨ ਤੇ ਵਿਸ਼੍ਰਾਮ ਹਨ । ਇਸ ਤੋਂ ਵਧ ਘਟ ਲਿਖਾਰੀਆਂ ਤੋਂ ਹੋਈਆਂ ਭੁੱਲਾ ਦਾ ਨਤੀਜਾ ਹੈ ।

ਜਨਮ ਸਾਖੀ ਵਿੱਚ 'ਜਪੁ ਦਾ ਰਾਗ ਆਸਾ' ਏਸੇ ਪਉੜੀ ਨੂੰ ਆਸਾ ਵਿਚ ਵੇਖ ਕੇ ਲਿਖਿਆ ਹੋਇਆ ਮਾਲੂਮ ਪੈਂਦਾ ਹੈ । ਜੇ ਸ਼ਲੋਕ ਨੂੰ ਮੁਖ ਮੰਨ ਕੇ ਰਾਗ ਸ੍ਵੀਕਾਰ ਕੀਤਾ ਜਾਂਦਾ ਤਾਂ ਮਾਝ ਬਣਦਾ ਸੀ (ਵੇਖੋ-ਪਉੜੀ ਨੰਬਰ ੧੮ ਵਾਰ ਮਾਝ ਸਫਾ ੧੪੬) । ਆਸਾ ਰਾਗ ਨੂੰ ਪੁਰਾਤਨਿ ਸੰਗੀਤਕਾਰ ਸੰਧਯਾ ਦਾ ਰਾਗ ਮੰਨਦੇ ਹਨ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਸਾ ਦੀ ਵਾਰ ਦੀ ਧੁਨੀ ਨਾਲ ਲਿਖ ਕੇ ਵਾਰ ਨੂੰ ਸ੍ਰੀ ਹਰਿਮੰਦਰਿ ਜੀ ਵਿੱਚ ਸਵੇਰੇ ਗੌਣ ਵੀ ਮਰਯਾਦਾ ਥਾਪੀ, ਜਿਸ ਤੋਂ ਆਸਾ ਰਾਗ ਸਵੇਰ ਦਾ ਮੰਨਿਆ ਜਾਣ ਲਗਾ ਹੈ । ਕਿਉਂਕਿ ਆਸਾ ਸੰਧਯਕ ਰਾਗ ਹੈ, ਸਵੇਰ ਦੁਪਹਿਰ ਤੇ ਸ਼ਾਮ ਦੀਆਂ ਤਿੰਨ ਸੰਧਿਆ ਕਰਮ ਕਾਂਡ ਅਧਿਕਾਰ ਵਿੱਚ ਹੁਣ ਵੀ ਪ੍ਰਸਿੱਧ ਹੈ । ਰਾਗਮਾਲਾ ਵਿੱਚ ਮੇਘ ਰਾਗ ਦੀ ਇਸਤ੍ਰੀ ਆਸਾ ਰਾਗਣੀ ਲਿਖੀ ਹੋਈ ਹੈ ਯਥਾ : -'ਪੁਨਿ ਗਾਵਹਿ ਆਸਾ ਗੁਨਗੁਨੀ ।' ਇਸ ਹਿਸਾਬ ਨਾਲ ਗਾਉਣ ਦਾ ਵੇਲਾ ਸੂਰਜ ਚੜ੍ਹਨ ਸਮਯ ਹੋ ਜਾਂਦਾ ਹੈ । ਜਨਮ ਸਾਖੀ ਵਿਚ ਇਕ ਅਟਲਪੱਚੂ ਹੋਰ ਵੀ 'ਆਸਾ ਰਾਗ' ਬਾਰੇ ਮਾਰਿਆ ਹੋਇਆ ਹੈ ਕਿ ਸ੍ਰੀ ਗੁਰੂ ਜੀ ਆਸਾ ਦੇਸ਼ ਵਿੱਚ ਗਏ ਤਾਂ ਆਸਾ ਰਾਗ

ਉਚਾਰਿਆ । ਮੌਜੂਦਾ ਦੁਨੀਆਂ ਵਿਚ ਤਾਂ ਆਸ਼ਾ ਨਾਮ ਦਾ ਕੋਈ ਦੇਸ਼ ਨਹੀਂ । ਪਰ ਜੇ ਕਿਸੇ ਦੇ ਦਿਮਾਗ ਵਿੱਚ ਹੋਵੇ ਤਾ ਕਿਹਾ ਨਹੀਂ ਜਾ ਸਕਦਾ ।

ਆਸਾ ਰਾਗ ਸੰਪੂਰਣ ਹੈ, ਇਸ ਵਿੱਚ ਸਾਰੇ ਸੁਰ ਸ਼ੁੱਧ ਲਗਦੇ ਹਨ । ਵਾਦੀ ਰਿਸ਼ਭ, ਸੰਵਾਦੀ ਮਧਜਮ ਅਤੇ ਗਹ ਸੁਰ ਸ਼ੜਜ ਹੈ । ਗਾਉਣ ਦਾ ਵੇਲਾ ਸੰਧਜਾ ਹੈ ।

ਆਰੋਹੀ : ਸ ਰ ਮ ਪ ਧ ਨ ਸ ।

ਅਵਰੋਹੀ :—ਰ ਸ ਨ ਧ ਪ ਮ ਗ ਰ ਸ ॥

ਕੁਝ ਸੰਗੀਤਕਾਰ ਵਾਦੀ ਧੈਵਤ ਅਤੇ ਸੰਵਾਦੀ ਗਾਂਧਾਰ ਮੰਨਦੇ ਹਨ । ਕੁਝ ਗਵੱਯੇ ਆਸਾ ਵਿੱਚ ਰਿਸ਼ਮ ਤੇ ਧੈਵਤ ਕੋਮਲ ਲੈਂਦੇ ਹਨ । ਬਹੁਤਿਆਂ ਦੀ ਸੰਮਤੀ ਅਨੁਸਾਰ ਆਸਾ ਦੀ ਆਰੋਹੀ ਵਿੱਚ ਗਾਂਧਾਰ ਵਰਜਿਤ ਹੈ ।

ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥
ਹੈ ਭੀ ਹੋਸੀ ਜਾਇ ਨ ਜਾਸੀ, ਰਚਨਾ ਜਿਨਿ ਰਚਾਈ ॥
ਰੰਗੀ ਰੰਗੀ ਭਾਤੀ ਕਰਿ ਕਰਿ, ਜਿਨਸੀ ਮਾਇਆ ਜਿਨਿ ਉਪਾਈ ॥
ਕਰਿ ਕਰਿ ਵੇਖੈ ਕੀਤਾ ਆਪਣਾ, ਜਿਵ ਤਿਸ ਦੀ ਵਡਿਆਈ ॥
ਜੋ ਤਿਸੁ ਭਾਵੈ ਸੋਈ ਕਰਸੀ, ਹੁਕਮੁ ਨ ਕਰਣਾ ਜਾਈ ॥
ਸੋ ਪਾਤਿਸਾਹੁ ਸਾਹਾ ਪਾਤਿ ਸਾਹਿਬੁ, ਨਾਨਕ ਰਹਿਣ ਰਜਾਈ ॥੨੭॥

ਭਾਵਾਰਥ :—ਓਹੀ ਓਹੀ ਹਮੇਸ਼ਾ (ਸਚੁ) ਸਥਿਤ (ਸਤਜ) ਹੀ ਸੱਚਾ ਸਾਹਿਬੁ ਹੈ, ਸਚੀ ਹੀ ਉਸਦੀ (ਨਾਈ) ਵਡਿਆਈ (ਪ੍ਰਭੁਤਾ) ਹੈ । ਜਿਸ (ਸਤਜ) ਨੇ ਰਚਨਾ ਰਚਾਈ ਹੋਈ ਹੈ--ਉਹ ਹੈ ਵੀ, (ਹੋਸੀ) ਹੋਵੇਗਾ ਵੀ—(ਆਪਣੀ) (ਜਾਇ) ਥਾਂ (ਅਥਵਾ--ਪ੍ਰਭੁਤਾ) ਤੋਂ ਨਾ ਹੀ (ਜਾਸੀ) ਜਾਵੇਗਾ (ਟਲੇਗਾ) । ਰੰਗਾਂ ਰੰਗਾਂ ਦੇ (ਭਾਤੀ) ਪ੍ਰਕਾਰ ਰਚ ਰਚ ਕੇ (ਕਈ) (ਜਿਨਸੀ) ਜਿਨਸਾਂ (ਕਿਸਮਾਂ, ਜ਼ਾਤਾ) ਵਾਲੀ, (ਮਾਯਾ) ਝੂਠੀ ਰਚਨਾ--ਜਿਸ ਨੇ ਪੈਦਾ ਕੀਤੀ ਹੋਈ ਹੈ । ਜਿਸ ਤਰ੍ਹਾਂ ਉਸਦੀ (ਵਡਿਆਈ) ਪ੍ਰਭੁਤਾ (ਬਣੀ ਰਹਿੰਦੀ) ਹੈ (ਓਸੇ ਤਰ੍ਹਾਂ) ਉਹ ਆਪਣੇ ਕੀਤੇ ਨੂੰ [ਅਨੇਕਾਂ] ਤਬ-

ਦੀਲੀਆਂ ਵਿੱਚ) ਕਰਿ ਕਰਿ ਕੇ ਵੇਖਦਾ ਹੈ। ਜੋ ਉਸ [ਸਤਜ] ਨੂੰ ਭਾਵੇਗਾ—ਓਹੋ ਕਰੇਗਾ। [ਉਸ ਉਤੇ) ਹੁਕਮ ਨਹੀਂ ਕੀਤਾ ਜਾਂਦਾ। ਉਹ ਪਾਤਸ਼ਾਹ, ਪਾਤਸ਼ਾਹਾਂ ਦਾ (ਸਾਹਿਬੁ) ਮਾਲਿਕ ਹੈ, ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਉਸਦੀ (ਰਜਾਈ) ਆਗਜਾਂਵਾਂ ਵਿੱਚ ਹੀ ਰਹਿਣਾ (ਜੀਵਨ ਗੁਜ਼ਾਰਨਾਂ) ਹੈ ॥੨੭॥

**ਵਿਚਾਰ**--ਇਹਨਾਂ ਛਿਆਂ ਤੁਕਾਂ ਵਿੱਚ ਮਾਤ੍ਰਿਕ ਗਿਣਤੀ ਪਹਿਲੀ ਤੁਕ ਵਿੱਚ ੨੯, ਦੂਜੀ ਵਿੱਚ ੨੭, ਤੀਜੀ ਵਿੱਚ ੩੨, ਚੌਥੀ, ਵਿੱਚ ੨੯, ਪੰਜਵੀਂ ਵਿੱਚ ੨੮ ਅਤੇ ਛੇਵੀਂ ੩੧ ਮਾਤ੍ਰਾ ਹਨ—ਇਹ ਲਿਖਾਰੀਆਂ ਤੋਂ ਹੋਈ ਗੜਬੜ ਦਾ ਨਤੀਜਾ ਹੈ। ਖਾਸ ਕਰ ਕੇ ਤੀਜੀ ਤੁਕ ਦਾ'ਜਿਨਸੀ' ਅਤੇ ਛੇਵੀਂ ਤੁਕ ਦਾ 'ਪਾਤਿ' ਪਦ ਓਪਰੇ ਮਾਲੂਮ ਪੈਂਦੇ ਹਨ। ਜਿੰਨਾ ਨਾਲ ਮਾਤ੍ਰਾ ਵਧੀਆਂ ਹੋਈਆਂ ਹਨ। ਇਕ ਅੱਧ ਮਾਤ੍ਰਾ ਦਾ ਵਾਧਾ ਘਾਟਾ ਤਾਂ ਗੁਰਮੁਖੀ ਅਤੇ ਹਿੰਦੀ ਅੱਖਰਾਂ ਨਾਲ ਵੀ ਹੋ ਜਾਂਦਾ ਹੈ, ਉਹਨੂੰ ਪੂਰਾ ਕੀਤਾ ਜਾ ਸਕਦਾ ਹੈ ਕਿਉਂਕਿ ਉੱਚਾਰਨ ਵਿੱਚ ਤਾਂ ਪੂਰੀਆਂ ਹੀ ਮਾਤ੍ਰਾ ਔਂਦੀਆਂ ਹਨ। ਪ੍ਰੰਤੂ ਤਿੰਨ ਤਿੰਨ ਯਾ ਚਾਰ ਚਾਰ ਮਾਤ੍ਰਾਂ ਤਾਂ ਕਿਸੇ ਸ਼ਬਦ ਦੇ ਵਾਧੇ ਘਾਟੇ ਤੋਂ ਹੀ ਵਧ ਘਟ ਸਕਦੀਆਂ ਹਨ। ਖੋਜੀ ਅਤੇ ਗੁਰਬਾਣੀ ਨੂੰ ਸੋਧਣ ਦੀ ਵਿਚਾਰਧਾਰਾ ਵਾਸਤੇ ਇਹ ਖ਼ਾਸ ਡੂੰਘਿਆਈ ਦਾ ਮਾਰਗ ਹੈ, ਏਸ ਤੋਂ ਖਿਨਾ ਸੁਧਾਈ ਹੋ ਹੀ ਨਹੀਂ ਸਕਦੀ। ਇਸ ਵਾਸਤੇ ਵਿਦ੍ਵਾਨਾਂ ਨੂੰ ਜ਼ਰੂਰ ਅਪਨੌਣਾ ਚਾਹੀਦਾ ਹੈ।

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ, ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ ਕਾਲੁ ਕੁਆਰੀ ਕਾਇਆ, ਜੁਗਤਿ ਡੰਡਾ ਪਰਤੀਤਿ ॥
ਆਈ ਪੰਥੀ ਸਗਲ ਜਮਾਤੀ, ਮਨਿ ਜੀਤੈ ਜਗੁ ਜੀਤੁ ॥

———— ———— ———— ————

ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ, ਜੁਗੁ ਜੁਗੁ ਏਕੋ ਵੇਸੁ ॥੨੮॥

**ਭਾਵਾਰਥ** :—(ਸਤਜ ਦੀ ਪ੍ਰਾਪਤੀ ਲਈ) (ਸੰਤੋਖੁ) ਸਬਰ ਅਤੇ (ਸਰਮੁ ਸੰ ਸ਼੍ਰਮ) ਕਸ਼ਟ (ਭਾਵ–ਤਿਤਿਖਜਾ ਰੂਪ ਕਸ਼ਟ, ਜਪ ਤਪ ਕਰਨ ਦਾ ਦੁੱਖ) ਰੂਪ ਮੁੰਦ੍ਰਾ ਹਨ (ਪਤੁ) ਸ੍ਵਾਮੀ ਹੋਣਾ (ਭਾਵ—ਚੇਲਾ ਬਨਣਾ, ਗੁਰੂ ਧਾਰਨਾ) ਰੂਪ ਝੋਲੀ

ਹੈ, ਧਯਾਨ ਰੂਪ ਵਿਭੂਤੀ (ਰਮਾਵਣ) (ਕਰਹਿ) ਕਰਾਂਗੇ। (ਕਾਲੁ) ਸਮਯ ਰੂਪ ਕੰਥਾ, ਕਾਯਾਂ ਰੂਪ ਕੁਆਰੀ ਅਤੇ (ਪਰਤੀਤਿ) ਨਿਸਚਯ ਰੂਪ ਡੰਡੇ (ਜੁਗਤਿ) ਸੰਯੁਕਤ ਹੋਵਾਂਗੇ। (ਸਗਲ ਜਮਾਤੀ) ਸਾਰੀਆਂ ਜਮਾਤਾਂ (ਵਿੱਚ ਸਮਾਨਤਾ) ਰੂਪ ਆਈ ਪੰਥ ਦਾ (ਜਾਧੂ) ਹਾਂ, ਮਨ ਨੂੰ ਜਿੱਤਣਾ ਰੂਪ (ਜਗੁ ਜੀਤੁ) ਦਿਗਵਿਜਯ (ਕਰਨਾ) ਹੈ। (ਆਦੇਸੁ ਆਦੇਸੁ) ਨਮੋ ਨਮੋ ਉਸ ਨੂੰ ਹੈ—ਜੋ (ਆਦਿ) ਪਹਿਲਾ, (ਅਨੀਲੁ) ਜ਼ਹਰ ਤੋਂ ਬਿਨਾਂ (ਭਾਵ—ਸ਼ਰਾਬ, ਭੰਗ, ਧਤੂਰਾ ਆਦਿ ਜ਼ਹਰ ਨਹੀਂ ਪੀਂਦਾ) (ਅਨਾਦਿ) ਪਰਲਯ ਵਿੱਚ ਸਬਿਤ ਤੇ (ਅਨਾਹਤਿ) ਬਿਨਾ ਚੋਟ ਤੋਂ ਹੈ, ਹਮੇਸ਼ਾਂ ਦਰ ਹਮੇਸ਼ ਇੱਕੋ ਹੀ (ਵੇਸੁ) ਰੂਪ ਵਿੱਚ ਹੈ ॥੨੮॥

**ਵਿਚਾਰ**--ਏਸ ਪਉੜੀ ਵਿੱਚ ਵਾਮ ਮਾਰਗ ਦਾ ਰੂਪਕਾਲੰਕਾਰ ਰਾਂਹੀਂ ਵਰਣਨ ਕੀਤਾ ਹੋਇਆ ਹੈ। ਵਾਮ ਮਾਰਗ ਵਿੱਚ ਭੰਗ ਆਦਿਕਾਂ ਨੂੰ ਉੱਤਮ ਮੰਨਿਆ ਹੋਇਆ ਹੈ। ਮਦਰਾ, ਮੁੱਦ੍ਰਾ, ਮਤਸ, ਮੈਥਨ ਤੇ ਮਾਸ ਪੰਜ ਮਕਾਰ ਵਾਮ--ਮਾਰਗ ਵਿੱਚ ਸੇਵਨ ਕਰਨੇ ਯੋਗਯ ਹਨ। 'ਕੁਆਰੀ ਕਾਇਆ' ਤੋਂ ਵੀ ਇਸ਼ਾਰਾ 'ਮੈਥਨ' ਵੱਲ ਹੀ ਪ੍ਰਤੀਤ ਹੁੰਦਾ ਹੈ। ਸੰਪ੍ਰਦਾਈ ਲੋਕ 'ਕੁਆਰੀ' ਦਾ ਅਰਥ 'ਬੁਰਕੀ (ਲੁਕਮਾ)' ਕਰਦੇ ਹਨ, ਜੋ ਠੀਕ ਨਹੀਂ ਭਾਸਦਾ।

**ਆਈ ਪੰਥ**—ਸ਼ਿਵ ਦੇ ਖੱਬੇ ਪਾਸੇ ਨੂੰ ਇਸਤ੍ਰੀ ਦਾ ਅਤੇ ਸੱਜੇ ਪਾਸੇ ਨੂੰ ਮਨੁਖ ਦਾ ਮੰਨਦਾ ਹੈ, ਉਹਨਾਂ ਦਾ ਭਾਵ ਇਹ ਹੈ—ਇਸਤ੍ਰੀ ਭੰਗ ਬਿਨਾ, ਯੋਗ ਹੋ ਹੀ ਨਹੀਂ ਸਕਦਾ, ਸ਼ਾਕਤਿਕ ਗ੍ਰੰਥਾਂ ਵਿੱਚ ਸ਼ਿਵ ਦੇ ਇਸ ਰੂਪ ਦਾ ਨਾਮ'ਅਰਧਨਾਰੀਸ੍ਵਰ' ਔਂਦਾ ਹੈ। ਵਾਮ ਮਾਰਗੀਆਂ ਵਿੱਚ 'ਜੋਗੀ' ਦਾ ਅਰਥ 'ਭਗੀ' ਲਿਆ ਜਾਂਦਾ ਹੈ 'ਕੁਆਰੀ ਕਾਇਆ' ਏਸ ਨਾਲ ਹੀ ਸੰਬੰਧਿਤ ਸ਼ਬਦ ਹੈ। ਲਿਖਤੀ ਜਨਮ ਸਾਖੀਆਂ ਵਿੱਚ ਸ਼੍ਰੀ ਲਹਿਣੇ ਦੀ ਪੁਤ੍ਰੀ ਅਤੇ ਅਬਦੁਲ ਰਹਿਮਾਨ ਦੀ ਲੜਕੀ ਦੇ ਪ੍ਰਸੰਗ ਵਾਮ-ਮਾਰਗ ਨਾਲ ਸੰਬੰਧਿਤ ਹਨ। ਏਸ ਪਉੜੀ ਅਤੇ ਤੀਹਵੀਂ ਪਉੜੀ ਦੀਆਂ ਨੂੰ ਤੁਕਾਂ ਦੇ ਹਿਸਾਬ ਨਾਲ ਮੇਲ ਕੇ ਪਤਾ ਕੀਤਾ ਜਾਵੇ ਤਾਂ ਮਲੂਮ ਪੈਂਦਾ ਹੈ ਕਿ ਇਕ ਤੁਕ ਭੁੱਲੀ ਹੋਈ ਹੈ। ਏਸ ਪਉੜੀ ਵਿੱਚ ਭੀ ਤੀਜੀ ਤੁਕ ਦੇ ਤੁਕਾਂਤ 'ਜੀਤੁ' ਦਾ ਤੱਤ ਔਂਕੜ ਵਾਲਾ ਹੈ ਅਤੇ ਪਿਛਲੀਆਂ ਤੁਕਾਂ ਦੇ ਤੁਕਾਂਤ 'ਵਿਭੂਤਿ' ਤੇ 'ਪਰਤੀਤਿ' ਦੇ ਤੱਤੇ ਸਿਹਾਰੀਆਂ ਵਾਲੇ ਹਨ, ਜਿਸ ਤੋਂ ਤੀਜੀ ਤੁਕ ਇਕੱਲੀ ਪ੍ਰਤੀਤ ਹੁੰਦੀ ਹੈ ਅਤੇ

ਨਿਸ਼ਚਯ ਹੋ ਜਾਂਦਾ ਹੈ—ਕਿ ਇਸ ਦੇ ਨਾਲ ਦੀ ਤੁਕ ਏਥੇ ਨਹੀਂ ਹੈ।

ਭੁਗਤਿ ਗਿਆਨੁ ਦਇਆ ਭੰਡਾਰਣਿ, ਘਟਿ ਘਟਿ ਵਾਜਹਿ ਨਾਦ ॥
ਆਪਿ ਨਾਥੁ ਨਾਥੀ ਸਭ ਜਾ ਕੀ, ਰਿਧਿ ਸਿਧਿ ਅਵਰਾ ਸਾਦ ॥
ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ, ਲੇਖੇ ਆਵਹਿ ਭਾਗ ॥

———————————————

ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੯॥

ਭਾਵਾਰਥ :—ਗਯਾਨ ਰੂਪ (ਭੁਗਤਿ) ਭੋਜਨ, ਦਯਾ ਰੂਪ ਭੰਡਾਰਣਿ (ਇਸਤ੍ਰੀ ਵੰਡਦੀ) ਹੈ, ਨਾਦ ਰੂਪ (ਘਟਿ) ਦਿਲਾਂ ਵਿੱਚ (ਘਟਿ) ਸੰਕਲਪ ਵਜਦੇ ਹਨ। (ਆਪਿ) ਮਿਤ੍ਰ ਰੂਪ ਨਾਥੁ ਹੈ, ਸਾਰੀਆਂ (ਜਾ) ਲੜਕੀਆਂ ਰੂਪ ਇੰਦ੍ਰਿਯਾਂ (ਨਾਥੀ) ਚੇਲੀਆਂ (ਕੀ) ਕੀਤੀਆਂ ਹਨ, (ਰਿਧੀ) ਅੰਨ ਦੇ ਭੰਡਾਰੇ ਰੂਪ (ਸਿਧਿ) ਬਹੁਲਤਾ ਹੈ, (ਅਵਰਾ) ਨ-ਵਿਆਹੀਆਂ ਲੜਕੀਆਂ ਰੂਪ (ਸਾਦ) ਰਸ ਹੈ। ਸੰਯੋਗੁ ਵਿਯੋਗ ਰੂਪ ਦੋ (ਚੇਲੇ) ਕਾਰ ਚਲੌਂਦੇ (ਕਾਰਬਾਰੀ) ਹਨ, (ਅੰਨ ਦਾ) (ਭਾਗ) ਛਾਂਦਾ ਰੂਪ (ਲੇਖੇ) ਮੱਥੇ ਦੇ ਲੇਖਾਂ (ਪ੍ਰਾਰਬਧ) ਵਿੱਚ (ਆਵਹਿ) ਆਵਾਂਗੇ। ਉਸ ਨੂੰ ਨਮੋ ਨਮੋ ਹੈ। ਜੋ (ਆਦਿ) ਪਹਿਲਾ, ਨੀਲ ਤੋਂ ਬਿਨਾ, ਪਰਲਯ ਵਿੱਚ ਸਿਥਤ, ਬਿਨਾ ਚੋਟ ਅਤੇ ਸਦਾ ਸਦਾਂ ਇੱਕ ਹੀ ਲਿਬਾਸ ਵਾਲਾ ਹੈ ॥੨੯॥

ਏਸ ਪਉੜੀ ਨੂੰ ਤੀਹਵੀਂ ਪਉੜੀ ਨਾਲ ਮਿਲਾਇਆਂ ਅਤੇ 'ਨਾਦ' 'ਸਾਦ' ਅਤੇ 'ਭਾਗ' ਦੇ ਤੁਕਾਂਤ ਨਾ ਰਲਣ ਤੋਂ ਇਕ ਤੁਕ ਭੁੱਲੀ ਹੋਈ ਮਲੂਮ ਪੈਂਦੀ ਹੈ। ਕਿਉਂਕਿ ੩੦ਵੀਂ ਪਉੜੀ ਦੀਆਂ ਸਮਸੰਜਾ ਦੀਆਂ ਤੁਕਾਂ ਛੱਡ ਕੇ (ਬਾਕੀ) ਚਾਰ ਹਨ। ਉਸ ਹਿਸਾਬ ਨਾਲ ਏਥੋਂ ਵੀ ਚਾਰ ਤੁਕਾਂ ਚਾਹੀਦੀਆਂ ਹਨ। ਹੋਰ ਖੋਜ ਪੁਰਾਤਨਿ ਬੀੜਾਂ 'ਚੋਂ ਅਥਵਾ ਪੋਥੀਆਂ ਚੋਂ ਹੀ ਕਰਨੀ ਚਾਹੀਦੀ ਹੈ।

ਏਕਾ ਮਾਈ ਜੁਗਤਿ ਵਿਆਈ, ਤਿਨਿ ਚੇਲੇ ਪਰਵਾਣੁ ॥
ਇਕੁ ਸੰਸਾਰੀ, ਇਕੁ ਭੰਡਾਰੀ, ਇਕੁ ਲਾਏ ਦੀਬਾਣੁ ॥
ਜਿਵ ਤਿਸੁ ਭਾਵੈ ਤਿਵੈ ਚਲਾਵੈ, ਜਿਵ ਹੋਵੈ ਫੁਰਮਾਣੁ ॥

ਓਹੁ ਵੇਖੈ ਓਨਾ ਨਦਰਿ ਨ ਆਵੈ, ਬਹੁਤਾ ਏਹੁ ਵਿਡਾਣੁ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੦॥

ਭਾਵਾਰਥ:—(ਇਸਤ੍ਰੀ)—ਭੋਗ ਤੋਂ ਸੰਤਾਨ ਜ਼ਰੂਰ ਹੁੰਦੀ ਹੋਵੇਗੀ, ਇਸ ਵਿਚਾਰ ਨਾਲ ਇਸ ਪਉੜੀ ਵਿੱਚ ਕਥਨ ਹੈ ਕਿ) ਇਕ ਹੀ (ਮਾਈ) ਮਾਯਾ ਰੂਪ ਇਸਤ੍ਰੀ ਹੈ, ਯੁਕਤੀ ਰੂਪ (ਵਿਆਈ) ਪ੍ਰਸੂਤਿ (ਕ੍ਰਿਯਾ) ਹੈ, ਤਿੰਨ ਚੇਲੇ) ਨਾਦੀ ਪੁਤ੍ਰ ਰੂਪ ਮੰਨੇ ਜਾਂਦੇ ਹਨ। ਇਕ ਸੰਸਾਰੀ (ਰੂਪ ਬ੍ਰਹਮਾ), ਇਕ ਭੰਡਾਰੀ (ਰੂਪ ਵਿਸ਼ਨੂੰ) ਇਕੁ (ਸਤਜ ਦੇ) (ਦੀਬਾਣੁ) ਸਭਾ ਸਥਾਨ ਵਿੱਚ (ਲਾਏ) ਲਿਔਂਦਾ ਹੈ (ਭਾਵ–ਮਾਰ ਕੇ ਲੈ ਜਾਂਦਾ ਹੈ ਅਥਵਾ 'ਲਾਏ ਦੀਬਾਣੁ'=ਲਿਔਣ ਦਾ ਹਾਕਿਮ ਹੈ) ਜਿਸ ਤਰ੍ਹਾਂ ਉਸ ਨੂੰ ਤ੍ਰਿੰਦਾ ਹੈ—ਉਸੇ ਤਰਾਂ (ਸੰਸਾਰ ਦਾ ਕੰਮ) ਚਲੇਂਦੇ ਹਨ, ਜਿਵੇਂ (ਇਹਨਾਂ ਨੂੰ) (ਫੁਰਮਾਣੁ) ਹੁਕਮ ਹੁੰਦਾ ਹੈ। ਓਹੋ ਹੀ ਵੇਖਦਾ ਹੈ ਓਨਾਂ--(ਚੇਲਿਆਂ) ਨੂੰ ਨਿਗ੍ਹਾ ਨਹੀਂ ਔਂਦਾ (ਇਹ ਲੋਕਾਂਜਨ ਸਿੱਧੀ ਵਾਲਾ) ਹੈ, ਏਹੋ ਹੀ ਬਹੁਤਾ (ਵਿਡਾਣੁ) ਅਸ਼ਚਰਜ (ਮਾਮਲਾ, ਸਿੱਧੀ) ਹੈ। ਉਸੇ ਨੂੰ ਨਮੋ ਨਮੋ ਹੈ। ਜੋ ਪਹਿਲਾ, ਨੀਲ ਬਿਨਾ, ਬੇ ਠਕਰ ਅਤੇ ਜੁਗਾਂ ਜੁਗਾਂ ਵਿੱਚ ਇਕ ਲਿਬਾਸੀ ਹੈ ॥੩੦॥

ਅਲੰਕਾਰਾਂ ਨੂੰ ਪੂਰਾ ਨਿਬਾਹੁਣਾ ਬਹੁਤ ਔਖਾ ਹੁੰਦਾ ਹੈ। 'ਮੁੰਦਾ ਸੰਤੋਖੁ ਸਰਮੁ' ਤੋਂ ਰੂਪਕ ਸ਼ੁਰੂ ਹੋਇਆ ਸੀ। ਜੇ ਮੈਂ ਵੀ ਸੰਪ੍ਰਦਾਯ ਦੇ ਅਰਥ ਨੂੰ ਹੀ ਅੱਗੇ ਲਿਔਂਦਾ ਤਾਂ 'ਆਈ ਪੰਥੀ ਸਗਲ × × ×' ਵਿੱਚ ਹੀ ਰੂਪਕ ਨਹੀਂ ਔਂਦਾ ਸੀ । ਅਗਲੀ ਪਉੜੀ 'ਭੁਗਤਿ ਗਿਆਨੁ × ×' ਵਿੱਚ ਵੀ ਬੜੀ ਖਿੱਚ ਧੂਹ ਅਤੇ ਸੰਪ੍ਰਦਾਯ ਤੋਂ ਅੱਡਰੇ ਹੋ ਕੇ ਰੂਪਕ ਨੂੰ ਪੂਰਾ ਕਰਨ ਦੀ ਕੋਸ਼ਸ਼ ਕੀਤੀ। ਪਰ ਦਿਲ ਵਿੱਚ ਅਜੇ ਡਰ ਹੈ ਕਿ ਕੋਈ 'ਆਪਾ ਪੰਥੀ ਕੁਰਾਹੀਆ' ਕਹਿ ਕੇ ਹੀ ਬਦਨਾਮ ਨ ਕਰ ਦੇਵੇ। 'ਏਕਾ ਮਾਈ' ਵਿੱਚ ਤਾਂ ਰੂਪਕ ਐਓਂ ਰੁਲ ਗਿਆ ਹੈ, ਜਿਵੇਂ ਮਿੱਟੀ ਵਿੱਚ ਹੀਰਾ। ਆਖਰ ਰਾਹ ਤਾਂ ਮੈਂ ਵੀ ਸੰਪ੍ਰਦਾਯ ਤੋਂ ਹੀ ਲਿਆ ਹੈ। ਪਰ ਐਹੋ ਜਹੀ ਉਜਾੜ ਵਿੱਚ ਇਹ ਰਾਹ ਲੈ ਗਿਆ ਹੈ, ਜਿਥੋਂ ਨ ਅੱਗੇ ਜਾ ਸਕਦੇ ਹਾਂ, ਨ ਪਿੱਛੇ। ਕੀ ਇਹ ਸੰਪ੍ਰਦਾਯ ਉੱਤਰ ਦੇਵੇਗੀ ? ਅਤੇ ਰੂਪਕ ਬਣਾ ਕੇ ਸੰਸਾਰ ਨੂੰ ਪੇਸ਼ ਕਰੇਗੀ ? ਜੇ ਨਾ ਕਰ ਸਕੀ ਤਾਂ ਸ੍ਵਾਮੀ ਦਯਾਨੰਦ ਸਰਸ੍ਵਤੀ ਦਾ ਲਾਇਆ ਹੋਇਆ ਅਲਜ਼ਾਮ ਠੀਕ ਮੰਨ ਲਵੇਗੀ।

ਆਸਣੁ ਲੋਇ ਲੋਇ ਭੰਡਾਰ ॥ ਜੋ ਕਿਛੁ ਪਾਇਆ ਸੁ ਏਕਾ ਵਾਰ ॥
ਕਰਿ ਕਰਿ ਵੇਖੈ ਸਿਰਜਣਹਾਰੁ ॥ ਨਾਨਕ ਸਚੇ ਕੀ ਸਾਚੀ ਕਾਰ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ, ਜੁਗੁ ਜੁਗੁ ਏਕੋ ਵੇਸੁ ॥੩੧॥

**ਭਾਵਾਰਥ** ;—(ਲੋਇ) ਲੋਕ (ਸੰਸਾਰ) ਰੂਪ (ਆਸਣੁ) ਨਿਵਾਸ ਸਥਾਨ ਹੈ, (ਲੋਇ) ਪ੍ਰਕਾਸ਼ ਰੂਪ ਭੰਡਾਰ ਹੈ (ਜੋ ਕਿਛੁ ਪਾਇਆ) ਛਾਦਾ ਰੂਪ ਸੁ ਏਕਾ-ਵਾਰ (ਜਨਮ) ਹੈ । ਸਿਰਜਣਹਾਰੁ (ਸਤਜ ਮਾਰਗ) ਨੂੰ ਰਚ ਰਚ ਕੇ ਵੇਖਦਾ ਹੈ । ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਸੱਚੇ ਦਾ ਕੰਮ ਵੀ ਸੱਚਾ ਹੀ ਹੈ । ਉਸ ਨੂੰ ਆਦੇਸ ਆਦੇਸ ਹੈ । ਜੋ ਪਹਿਲਾਂ, ਨੀਲ ਬਿਨ, ਹਮੇਸ਼, ਬਿਨਾ ਮ੍ਰਿਤਜੁ ਅਤੇ ਜੁੱਗਾਂ ਜੁੱਗਾਂ ਦਾ ਇੱਕੋ ਲਿਬਾਸੀ ਹੈ ॥੩੧॥

**ਵਿਚਾਰ**–ਏਸ ਪਉੜੀ ਦੀਆਂ ਤੁਕਾਂ ਬਨਿਸਬਤ 'ਏਕਾ ਮਾਈ × ×' ਦੇ ਛੋਟੀਆਂ ਹਨ' ਏਕਾ ਮਾਈ' × ਦੀਆਂ ਪ੍ਰਤਿ ਕਲ ੨੭ ਮਾਤ੍ਰਾ ਜ਼ਰੂਰੀ ਹਨ । 'ਓਹੁ ਵੇਖੈ ਓਨਾ × ×' ਵਿੱਚ ਗੜਬੜ ਹੈ । ਪਰ 'ਆਸਣੁ ਲੋਇ ਲੋਇ ਭੰਡਾਰ' ਅਤੇ 'ਕਰਿ ਕਰਿ ਵੇਖੈ ਸਿਰਜਣਹਾਰੁ' ਦੀਆਂ ੧੫–੧੫ ਮਾਤ੍ਰਾ ਹਨ । 'ਜੋ ਕਿਛੁ ਪਾਇਆ' × × ਦੀਆਂ ੧੭ ਅਤੇ 'ਨਾਨਕ ਸਚੇ ਕੀ' ਦੀਆਂ ੧੬ ਮਾਤ੍ਰਾ ਹਨ । ਇਹ ਲਿਖਾਰੀਆਂ ਤੋਂ ਹੋਈਆਂ ਭੁੱਲਾਂ ਦਾ ਫਲ ਹੈ । ਜਿਹੜਾ ਕਿ ਸਾਰਿਆਂ ਨੂੰ ਭੋਗਣਾ ਪੈ ਰਿਹਾ ਹੈ । 'ਸਿਰਜਣਹਾਰੁ' ਦੇ ਹਾਰੇ ਨੂੰ ਔਂਕੜ ਅਤੇ 'ਭੰਡਾਰ' 'ਵਾਰ' 'ਕਾਰ' ਦੇ ਮੁੱਕਤੇ ਅੰਤਜ-ਨੁਪ੍ਰਾਸ ਵਿੱਚ ਫਰਕ ਪੌਂਦੇ ਹਨ ॥

ਇਕਦੂ ਜੀਭੌਂ ਲਖ ਹੋਹਿ, ਲਿਖ ਹੋਵਹਿ ਲਖਵੀਸ ॥
ਲਖੁ ਲਖੁ ਗੇੜਾ ਆਖੀਅਹਿ, ਏਕੁ ਨਾਮੁ ਜਗਦੀਸ ॥
ਏਤੁ ਰਾਹਿ ਪਤਿ ਪਵੜੀਆ, ਚੜੀਐ ਹੋਇ ਇਕੀਸ ॥
ਸੁਣਿ ਗਲਾ ਆਕਾਸ ਕੀ, ਕੀਟਾ ਆਈ ਰੀਸ ॥
ਨਾਨਕ ਨਦਰੀ ਪਾਈਐ, ਕੂੜੀ ਕੂੜੈ ਠੀਸ ॥੩੨॥

**ਭਾਵਾਰਥ** :—('ਦਹੁਤਾ ਹਰਿ ਹਰਿ ਕਰਨ ਤੋਂ ਵੀ ਸਤਜ ਨਹੀਂ ਮਿਲਦਾ'

ਇਸ ਦਾ ਵਰਨਣ ਏਸ ਪਉੜੀ ਵਿੱਚ ਹੈ), ਬੇਸ਼ਕ:—ਇਕ ਜੀਭ ਤੋਂ ਲੱਖ ਹੋ ਜਾਣ, ਲੱਖ ਤੋਂ ਵੀਹ ਲਖ ਹੋ ਜਾਣ, ਇਕ ਜਗਦੀਸ਼ ਦੇ ਨਾਮ ਵੀ ਲੱਖ ਲੱਖ (ਗੇੜਾ) ਵਾਰੀ ਆਖੇ ਜਾਂਦੇ ਹੋਣ,(ਏਤੁ) ਇਸ (ਸਤਜ ਦੇ) ਮਾਰਗ ਵਿੱਚ ਤਾਂ (ਇਸ ਪਾਖੰਡ ਨਾਲ ਹਰਿ ਹਰਿ ਕਰਨਾ) ਪਤਿਆਂ ਦੀਆਂ ਪਉੜੀਆਂ ਹਨ—(ਕੀ) (ਇਕੀਸ= ਇੱਕ×ਈਸ) ਭਾਵ–ਬ੍ਰਹਮਗਜਾਨੀ (ਕਹੋਣ ਵਾਲੇ) ਹੋ ਕੇ (ਚੜੀਐ) ਚੜਿਆ ਜਾਵੇਗਾ ? (ਅਰਥਾਤ-ਝੂਠੇ ਬ੍ਰਹਮਗਜਾਨੀ ਬਣਨ ਨਾਲ ਸਤਜ ਦੇ ਮਹਲ ਤੇ ਨਹੀਂ ਚੜਿਆ ਜਾਂਦਾ ਅਤੇ ਪਤਿਆਂ ਦੀਆਂ ਪੌੜੀਆਂ (ਝੂਠੇ ਸਾਧਨਾ) ਤੇ ਪੈਰ ਨਹੀਂ ਟਿਕ ਸਕਦੇ) । ਆਕਾਸ਼ ਦੀਆਂ ਗਲ਼ਾਂ ਸੁਣ ਕੇ ਕੀੜਿਆਂ ਨੂੰ ਵੀ (ਜੋ)ਰੀਸ ਆ ਗਈ, (ਕਿ ਅਸੀਂ ਵੀ ਹੋਰ ਪੰਛੀਆਂ ਵਾਂਗੂ ਖੁਲੇ ਉਡਾਂਗੇ, ਪਰ ਓਹਨਾਂ ਨੂੰ ਪੰਛੀ ਹੀ ਖਾ ਜਾਂਦੇ ਹਨ ਅਥਵਾ ਉਹਨਾਂ ਦੀ ਉੱਚੇ ਉਡਣ ਦੀ ਤਾਕਤ ਨਹੀਂ ਹੁੰਦੀ ਇਸ ਵਾਸਤੇ ਨਹੀਂ ਉਡ ਸਕਦੇ) । ਸ੍ਰੀ ਗੁਰੂ ਜੀ ਕਹਿੰਦੇ ਹਨ ਕਿ (ਨਦਰੀ) ਨਿਗ੍ਹਾਂ ਨਾਲ (ਪਾਈਐ) ਲੱਭ ਲਦੀਦੀ ਏ ਕਿ ਝੂਠੇ ਦੀ ਝੂਨੀ (ਠੀਸ) ਫੂਸੀ (ਬੋਲਣ) ਹੈ ॥੩੨॥

**ਵਿਚਾਰ :**–ਸੰਪ੍ਰਦਾਯ ਭਾਵਾਰਥ ਅਤੇ ਤੀਜੀ ਤੁਕ 'ਏਤੁ ਰਾਹਿ ਪਤਿ×' ਦੇ ਅਰਥ ਵਿਲੱਖਣ ਕਰਦੀ ਹੈ । ਪ੍ਰੰਤੂ ਤੁਕ ਤੁਕ ਵਿੱਚ ਪ੍ਰਕਰਣਾਂ ਨੂੰ ਤੋੜ ਤੋੜ ਕੇ ਅਗ੍ਹਾਂ ਤੁਰਦੀ ਹੈ । ਪਉੜੀ ਪੰਜ ਤੁਕੀ ਹੈ, ਪ੍ਰਧਾਨਤਾ ੨੫ ਮਾਤ੍ਰਿਕ ਕਲੀ ਦੀਹੇ । ਉਪਰੋਕਤ ਰੂਪ ਵਿੱਚ ੨੪. ੨੫. ੨੬. ੨੫. ਅਤੇ ੨੫ ਮਾਤ੍ਰਾਂ ਤੁਕਾਂ ਵਿੱਚ ਯਥਾਕ੍ਰਮ ਨਾਲ ਆਈਆਂ ਹੋਈਆਂ ਹਨ ।

ਆਖਣਿ ਜੋਰੁ ਚੁਪੈ ਨਹ ਜੋਰੁ ॥ ਜੋਰੁ ਨ ਮੰਗਣਿ, ਦੇਣਿ ਨ ਜੋਰੁ ॥
ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥ ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥
ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥ ਜੋਰੁ ਨ ਜੁਗਤੀ ਛੁਟੈ ਸੰਸਾਰੁ ॥
ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥ ਨਾਨਕ ਉਤਮ ਨੀਚੁ ਨ ਕੋਇ ॥੩੩॥

**ਭਾਵਾਰਥ :**—(ਸਤਜ ਕਿਸੇ ਤਾਕਤ ਨਾਲ ਮਿਲਦਾ ਨਹੀਂ ਅਤੇ ਸਤਜ ਕਿਸੇ ਤਾਕਤ ਨਾਲ ਜਾਂਦਾ ਵੀ ਨਹੀਂ, ਇਹ ਸਿਧਾਂਤ ਇਸ ਪਉੜੀ ਵਿੱਚ ਕਿਹਾ ਹੈ, ਯਥਾ:–) ਕਥਨੀ ਦੀਤਾਕਤ ਨਾਲ ਅਥਵਾ ਮੋਨ ਦੀ ਤਾਕਤ ਨਾਲ (ਕੋਈ) (ਉੱਤਮੂ ਸਚਵਾਲਾ) ਨਹੀਂ ਹੁੰਦਾ । ਮੰਗਣ ਦੀ ਤਾਕਤ ਨਾਲ (ਕੋਈ) (ਨੀਚ=ਝੂਠ ਵਾਲਾ)

ਨਹੀਂ ਹੁੰਦਾ, ਦੇਣ (ਦਾਨ) ਦੀ ਤਾਕਤ ਨਾਲ (ਕੋਈਉੱਤਮ=ਸੱਚਾ) ਨਹੀਂ ਬਣਦਾ। (ਲੰਮੀ) ਜ਼ਿੰਦਗੀ ਦੀ ਤਾਕਤ ਨਾਲ (ਕੋਈ ਉੱਤਮ) ਨਹੀਂ ਬਣਦਾ, (ਦੁਖ ਨਾਲ) ਮਰਣ (ਅੰਗੀਕਾਰ ਕਰ ਲੈਣ) ਦੀ ਤਾਕਤ ਨਾਲ (ਕੋਈ) (ਨੀਚ=ਝੂਠਾ) ਨਹੀਂ ਬਣਦਾ। ਰਾਜ ਦੇ ਜ਼ੋਰ ਨਾਲ, ਮਾਲ (ਮਤਾਅ) ਦੇ ਜ਼ੋਰ ਨਾਲ ਤੇ ਮਣੀਆਂ ਦੇ ਜ਼ੋਰ ਸ਼ੋਰ ਨਾਲ (ਕੋਈ ਉੱਤਮੁ ਨੀਚੁ=ਸੱਚਾ ਝੂਠਾ) ਨਹੀਂ ਬਣਦਾ। (ਸੁਰਤੀ ਗਿਆਨੁ) ਵੇਦ—ਗਜਾਨ ਦੀ ਵੀਚਾਰ ਦੇ ਜੋਰ ਨਾਲ (ਕੋਈ ਉਤਮੁ ਨੀਚੁ) ਨਹੀਂ ਬਣਦਾ। ਸੰਸਾਰ ਤੋਂ (ਛੁਟੇ) ਮੁਕਤ ਹੋਣ ਦੀਆਂ ਯੁਕਤੀਆਂ ਦੀ ਤਾਕਤ ਨਾਲ ਵੀ (ਕੋਈ ਉਤਮੁ ਨੀਚੁ) ਨਹੀਂ ਬਣਦਾ। ਜਿਸ ਦੇ ਹੱਥ ਵੱਸ ਤਾਕਤ ਹੈ—ਓਹ ਤਾਕਤ (ਨੂੰ ਅਜ਼ਮਾ) ਕੇ ਵੇਖ ਲਵੇ। ਸ੍ਰੀ ਗੁਰੂ ਜੀ ਕਹਿੰਦੇ ਹਨ (ਕਿ ਇਹਨਾਂ ਤਾਕਤਾਂ ਨਾਲ) ਨ ਕੋਈ (ਉੱਤਮ) ਸੱਚਾ ਹੋ ਸਕਦਾ ਹੈ ਅਤੇ ਨ ਕੋਈ (ਨੀਚ) ਝੂਠਾ ਹੋ ਸਕਦਾ ਹੈ। (ਭਾਵ-ਸੱਚੇ ਤੇ ਝੂਠੇ ਬਣੌਣ ਦੀ ਤਾਕਤ ਸਤਜ ਨੇ ਆਪਣੇ ਆਪ ਵਿੱਚ ਹੀ ਰਖੀ ਹੋਈ ਹੈ) ॥੩੩॥

ਏਸ ਪਉੜੀ ਵਿਚ 'ਵਿਚਾਰਿ' ਦਾ ਰਾਰਾ ਸਿਹਾਰੀ ਵਾਲਾ ਅਤੇ 'ਸੰਸਾਰੁ' ਦਾ ਔਂਕੜ ਵਾਲਾ ਅੰਤਜਾਨੁਪ੍ਰਾਸ ਨੂੰ ਸਮ ਨਹੀਂ ਹੋਣ ਦੇਂਦੇ।

**ਉਤਰਣਿਕਾ**—ਪਉੜੀ ਨੰ: ੩੪ ਤੋਂ ਲੈ ਕੇ ਪਉੜੀ ਨੰ: ੩੭ ਤਕ ਪੰਜ ਖੰਡ ਦੱਸੇ ਹੋਏ ਹਨ। ਸੌਖਾ ਸਮਝਣ ਲਈ 'ਧਰਮਖੰਡ, ਗਜ਼ਾਨ ਖੰਡ, ਸਰਮ ਖੰਡ, ਕਰਮਖੰਡ ਅਤੇ ਸਚਖੰਡ' ਵਿੱਚ ਤੁਕਾਂ ਦੀ ਵੰਡ ਅਨੁਸਾਰ ਹੀ ਪਾਠ ਲਿਖਣੇ ਚਾਹੀਦੇ ਹਨ। ਪਰ ਉਸ ਤਰ੍ਹਾਂ ਰਹੀਆਂ ਤੁਕਾਂ ਅਤੇ ਮਾਤ੍ਰਿਕ ਹਿਸਾਬ ਔਖਾ ਹੋ ਜਾਂਦਾ ਹੈ। ਏਸ ਵਾਸਤੇ ਜਿਥੇ ਦੋਵੇਂ ਵਜਵਸਥਾ ਸਹੀ ਬਹਿ ਸਕਣ, ਉਸ ਨੂੰ ਅਪਨਾਇਆ ਹੈ :—

ਰਾਤੀ ਰੁਤੀ ਥਿਤੀ ਵਾਰ ॥.........

ਪਵਣ ਪਾਣੀ ਅਗਨੀ ਪਾਤਾਲ॥ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ॥
ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥ ਤਿਨ ਕੇ ਨਾਮ ਅਨੇਕ ਅਨੰਤ ॥
ਕਰਮੀ ਕਰਮੀ ਹੋਇ ਵੀਚਾਰੁ ॥ ਸਚਾ ਆਪਿ ਸਚਾ ਦਰਬਾਰੁ ॥
ਤਿਥੈ ਸੋਹਨਿ ਪੰਚ ਪਰਵਾਣੁ ॥ ਨਦਰੀ ਕਰਮਿ ਪਵੈ ਨੀਸਾਣੁ ॥
ਕਚ ਪਕਾਈ ਓਥੈ ਪਾਇ ॥ ਨਾਨਕ ਗਇਆ ਜਾਪੈ ਜਾਇ ॥ ੩੪

ਭਾਵਾਰਥ—ਰਾਤਾਂ ਵਿੱਚ, ਰੁੱਤਾਂ ਵਿੱਚ, ਤਿੱਥਾਂ ਵਿੱਚ, ਵਾਰਾਂ ਵਿੱਚ। ਹਵਾ ਵਿੱਚ, ਪਾਣੀਆਂ ਵਿਚ, ਅੱਗਾਂ ਵਿੱਚ ਅਤੇ ਪਾਤਾਲਾਂ ਵਿਚ। ਉਹਨਾਂ ਵਿੱਚ (ਧਰਤੀ ਰੂਪ ਧਰਮ ਦਾ (ਸਾਲ) ਮਕਾਨ (ਸਤਜ ਨੇ) (ਥਾਪਿ) ਟਿਕਾ ਰਖਿਆ ਹੈ। ਉਸ (ਧਰਤੀ ਰੂਪ ਧਰਮਸਾਲ) ਵਿਚ(ਕੇ) ਕਈ ਰੰਗਾਂ ਦੀ ਯੁਕਤੀ ਦੇ ਜੀਵ ਹਨ। ਓਹਨਾਂ ਦੇ (ਅਨੇਕ ਅਨੰਤ) ਬੇਅੰਤ ਤੋਂ ਬੇਅੰਤ ਨਾਮ ਹਨ। ਸੰਸਾਰ ਦੇ ਵਿੱਚ ਹੀ ਉਹਨਾਂ ਦੇ (ਕਰਮੀ ਕਰਮੀ) ਹਰੇਕ ਕਰਮ ਤੇ ਵਿਚਾਰ ਹੁੰਦੀ ਹੈ(ਕਿਉਂਕਿ ਜੀਵਾਂ ਦੇ ਦਿਲਾਂ ਵਿੱਚ) ਸਚਾ ਆਪ ਹੈ ਤੇ (ਸੰਸਾਰ ਰੂਪ) ਦਰਬਾਰ ਵੀ ਸੱਚਾ ਹੀ ਹੈ। ਓਥੇ (ਪੰਚ) ਸੰਸਾਰ ਵਿੱਚ ਪ੍ਰਵਾਣ ਹੋਏ ਹੋਏ (ਭਲੇ ਸੰਤ) ਸੋਭਦੇ ਹਨ (ਕਿਉਂਕਿ–ਜਦੋਂ ਲੋਕ ਬੁਰਿਆਂ ਦੇ ਕਰਮਾਂ ਨੂੰ ਜਾਣਦੇ ਹੁੰਦੇ ਹਨ ਤਾਂ ਫਿਰ ਗਲਾਂ ਤੇ ਭਰੋਸਾ ਕਿਸ ਤਰ੍ਹਾਂ ਕਰਨ? ਏਸ ਵਾਸਤੇ ਭਰੋਸਾ ਪੰਚਾਂ ਵਿੱਚ ਪ੍ਰਵਾਣ (ਸਾਧੂ) ਤੇ ਹੀ ਹੋ ਸਕਦਾ ਹੈ)। ਜਿੰਨ੍ਹਾਂ ਉਤੇ (ਨਦਰੀ) ਉਚੀ ਨਿਗਾਹ ਦੀ (ਕਰਮਿ) ਮਿਹਰ ਦਾ ਨੀਸਾਣੁ ਪੈ ਜਾਵੇ (ਭਾਵ— ਜਿੰਨਾ ਦੀ ਉੱਚ ਦ੍ਰਿਸ਼ਟੀ ਹੋ ਜਾਵੇ--ਓਹਨਾਂ ਤੇ (ਸਤਜ ਦੀ) ਮਿਹਰ ਦੀ ਇਹ ਨਿਸ਼ਾਨੀ ਹੈ)। (ਓਥੈ) ਉਹਨਾਂ ਦੀ ਨਿਗ੍ਹਾ ਵਿੱਚ ਹੀ (ਕਚ) ਕਚਿਆਈ ਤੇ ਪਕਿਆਈ (ਪਾਇ) ਲਭ ਪੈਂਦੀ ਹੈ। ਸ਼੍ਰੀ ਗੁਰੂ ਜੀ ਕਹਿੰਦੇ ਹਨ ਕਿ (ਸ਼ੰਤਾਂ ਦੀ ਨਿਗ੍ਹਾ ਵਿੱਚ) ਗਇਆ ਹੀ (ਜਾਪੈ) ਜਾਣਿਆ ਜਾਂਦਾ ਹੈ (ਕਿ ਸੱਚਾ ਹੈ ਯਾ ਝੂਠਾ) ॥੩੪॥

ਪਉੜੀ ਨੰ. ੩੪ ਦੀ ਤੀਜੀ ਤੁਕ ਵਿੱਚ ੨੦ ਮਾਤ੍ਰਾ ਹਨ, ਬਾਕੀ ਤੁਕਾਂ ਵਿੱਚ ੧੫, ੧੬ ਮਾਤ੍ਰਾ ਦੀ ਹੀ ਗਿਣਤੀ ਹੈ। ਇਸ ਤੋਂ ਸਾਫ ਪਤਾ ਲਗਦਾ ਹੈ ਕਿ (ਤਿਸੁ ਵਿਚਿ) ਪਾਠ ਲਿਖਾਰੀ ਤੋਂ ਅਗਲੀ ਤੁਕ ਵਲ ਨਿਗ੍ਹਾ ਦੇ ਭੁਲੇਖੇ ਵਿਚ ਨਕਲ ਹੋ ਗਿਆ ਸੀ। ਜੋ ਉਸ ਨੂੰ ਕਟਣਾ (ਹੜਤਾਲ ਨਾਲ) ਯਾਦ ਨਹੀਂ ਰਿਹਾ ਤੇ ਏਸ ਹੀ ਨਿਗ੍ਹਾ ਦੇ ਚਕ੍ਰ ਵਿੱਚ ਇਸ ਦੇ ਨਾਲ ਹੀ ਭੁਲ ਨਾਲ ਛਡ ਗਿਆ ਹੈ। ਪੰਜਵੀਂ ਤੇ ਛੇਵੀਂ ਤੁਕਾਂ ਦੇ 'ਰੰਗ' ਤੇ 'ਅਨੰਤ' ਸ਼ਬਦਾਂ ਨਾਲ ਚੌਪਦੀ ਦਾ ਅੰਤਜਾਨੁਪ੍ਰਾਸ ਨਹੀਂ ਬਣਦਾ।

ਏਸ ਪਉੜੀ ਦੀਆਂ ੧੧ ਤੁਕਾਂ ਵਿਸ਼ਮ (ਟੌਂਕ) ਹਨ, ਪਹਿਲੀ ਤੁਕ ਦੇ 'ਵਾਰ' ਤੁਕਾਂਤ ਨਾਲ ਮਿਲਣ ਵਾਲੀ ਤੁਕ ਲਿਖਾਰੀ ਦੀ ਭੁੱਲ ਨਾਲ ਰਹਿ ਗਈ ਹੈ।

ਧਰਮਖੰਡ ਕਾ ਏਹੋ ਧਰਮੁ ॥ ਗਿਆਨ ਖੰਡ ਕਾ ਆਖਹੁ ਕਰਮੁ ॥

**ਭਾਵਾਰਥ :**—ਏਹੋ (ਪਉੜੀ ਨੰ: ੩੪ ਵਿੱਚ ਕਹਿਆ ਹੋਇਆ) ਧਰਮਖੰਡ ਦਾ (ਧਰਮੁ) ਨਿਸ਼ਚਯ (ਲੱਛਣ) ਹੈ । (ਇਸ ਤੋਂ ਉਪ੍ਰਾਂਤ) ਗਿਆਨ ਖੰਡ ਦਾ (ਕਰਮ) ਕ੍ਰਮ (ਪ੍ਰਕਾਰ) (ਮੈਂ) (ਆਖਹੁ) ਕਹਿੰਦਾ ਹਾਂ ।

**ਵਿਚਾਰ—**

ਮਾਤ੍ਰਿਕ ਹਿਸਾਬ ਨਾਲ ਇਹ ਤੁਕਾਂ ਪਉੜੀ ਨੰ: ੩੪ ਦੀਆਂ ਹੀ ਪ੍ਰਤੀਤ ਹੁੰਦੀਆਂ ਹਨ । ਕਿਉਂਕਿ ਅਗਲੀਆਂ ਤੁਕਾਂ ੨੯ ਮਾਤ੍ਰਿਕ ਹਨ । ਭਾਵੇਂ ਸ੍ਰੀ ਗੁਰੂ ਅਰਜੁਨ ਦੇਵ ਜੀ ਰਚਿਤ ਗਉੜੀ ਬਾਵਨ ਅਖਰੀ ਵਿੱਚ ਹੀ ਕੁਝ ਛੋਟੀਆਂ ਅਤੇ ਕੁਝ ਵਡੀਆਂ ਤੁਕਾਂ ਵਾਲੀਆ ਪਉੜੀਆਂ ਮਿਲਦੀਆਂ ਹਨ । ਪਰ ਉਹ ਰਚਨਾ ਵਿਸ਼ੇਸ਼ ਸੰਗੀਤ ਨੂੰ ਧਯਾਨ ਰਖ ਕੇ ਕੀਤੀ ਹੋਈ ਹੈ ਅਤੇ ਹਰ ਪਉੜੀ ਅਠ ਅਠ ਤੁਕੀ ਪੂਰਣ ਹੈ, ਜੋ ਓਸ ਸ੍ਵਰੂਪ ਵਿੱਚ ਸ਼ੁੱਧ ਹੈ । ਏਥੇ ਗੜਬੜ ਹੋਈ ਹੋਈ ਪ੍ਰਤੀਤ ਹੁੰਦੀ ਹੈ । ਕਿਉਂਕਿ ਸ੍ਰੀ ਗੁਰੂ ਨਾਨਕ ਜੀ ਦੀ ਰਚਨਾ ਜ਼ਿਆਦਾ ਟੂਟੀ ਫੂਟੀ ਹੋਈ ਦਿਸ ਰਹੀ ਹੈ । ਇਸ ਵਾਸਤੇ, ਏਥੇ ਵੀ ਮਨ ਦਾ ਰੌਂ ਟੁਟਣ ਫੁਟਣ ਨੂੰ ਹੀ ਅੰਗੀਕਾਰ ਕਰਦਾ ਹੈ ਤੇ ਅੱਖਰਾਂ ਦੇ ਮੌਜੂਦਾ ਰੂਪ ਵੀ ਇਸ ਨੂੰ ਟੁੱਟੀ ਫੁੱਟੀ ਰਚਨਾਂ ਹੀ ਸ੍ਵੀਕਾਰ ਕਰਦੇ ਹਨ । ਹੋਰ ਪ੍ਰਮਾਣ ਇਹ ਵੀ ਹੈ—ਕਿ ਇਹਨਾਂ ਦੋਹਾਂ ਤੁਕਾਂ ਦੀ ਗਿਣਤੀ ਪਉੜੀ ਨੰ: ੩੫ ਵਿੱਚ ਕੀਤੀ ਹੋਈ ਹੈ ।

ਕੇਤੇ ਪਵਣ ਪਾਣੀ ਵੈਸੰਤਰ, ਕੇਤੇ ਕਾਨ ਮਹੇਸ ॥
ਕੇਤੇ ਬਰਮੇ ਘਾੜਤਿ ਘੜੀਅਹਿ, ਰੂਪ ਰੰਗ ਕੇ ਵੇਸ ॥
ਕੇਤੀਆ ਕਰਮਭੂਮੀ, ਮੇਰ ਕੇਤੇ, ਕੇਤੇ ਧੂ ਉਪਦੇਸ ॥
ਕੇਤੇ ਇੰਦ, ਚੰਦ, ਸੂਰ ਕੇਤੇ, ਕੇਤੇ ਮੰਡਲ ਦੇਸ ॥
ਕੇਤੇ ਸਿਧ ਬੁਧ ਨਾਥ ਕੇਤੇ, ਕੇਤੇ ਦੇਵੀ ਵੇਸ ॥

... ... ... ... ...

ਕੇਤੇ ਦੇਵ ਦਾਨਵ ਮੁਨਿ ਕੇਤੇ, ਕੇਤੇ ਰਤਨ ਸਮੁੰਦ ॥
ਕੇਤੀਆ ਖਾਣੀ, ਕੇਤੀਆ ਬਾਣੀ, ਕੇਤੇ ਪਾਤ ਨਰਿੰਦ ॥

... ... ... ... ... ...

ਕੇਤੀਆ ਸੁਰਤੀ ਸੇਵਕ ਕੇਤੇ, ਨਾਨਕ ਅੰਤੁ ਨ ਅੰਤੁ ॥ ੩੫ ॥

ਭਾਵਾਰਥ :—(ਜੇ ਸਤਜ ਦੇ ਗਜਾਨ ਖੰਡ ਨੂੰ ਵੇਖਣਾ ਚਾਹੁੰਦੇ ਹੋ ਤਾਂ ਇਹ ਗਜਾਨ ਹੁੰਦਾ ਹੈ ਕਿ) ਕਈ ਹਵਾਵਾਂ, ਕਈ ਪਾਣੀ, ਕਈ (ਵੈਸੰਤਰ) ਅੱਗਾਂ ਅਤੇ ਕਈ (ਕਾਨ) ਪਾਸ (ਬੈਠੇ ਹੋਏ, ਪੰਚਾਗਨਿ ਤਪਦੇ ਹੋਏ) ਸ਼ਿਵ ਹਨ। ਕਈ ਬ੍ਰਹਮੇ (ਘਾੜਤ) ਰਚਨਾਵਾਂ (ਘੜੀਅਹਿ) ਰਚਦੇ ਹਨ, ਰੂਪ ਤੇ ਰੰਗ ਵੀ (ਕੇ) ਕਈ (ਵੇਸ਼) ਤਰ੍ਹਾਂ ਦੇ (ਰਚੇ ਜਾ ਰਹੇ) ਹਨ। ਕਈ (ਕਰਮ ਭੂਮੀ) ਭਾਰਤ—ਵਰਸ਼ (ਦੇਸ਼) ਅਤੇ ਕਈ (ਮੇਰ) ਪਹਾੜ (ਅਥਵਾ—ਖਾਸ ਪਹਾੜ ਸੁਮੇਰ) ਹਨ, ਕਈ (ਧੂ) ਧਰੂਵ (ਮੰਡਲ ਦੇ) (ਉਪ) ਛੋਟੇ (ਅਥਵਾ—ਨਾਲ ਵਾਲੇ) ਦੇਸ਼ ਹਨ। ਕਈ ਇੰਦ੍ਰ, ਕਈ ਚੰਦ੍ਰਮਾ, ਕਈ ਸੂਰਜ ਅਤੇ ਕਈ (ਸੂਰਜ) ਮੰਡਲ ਦੇ ਦੇਸ਼ ਹਨ। ਕਈ ਸਿਧ, ਕਈ ਬੁਧ, ਕਈ ਨਾਥ ਅਤੇ ਕਈ ਦੇਵਤਿਆਂ ਦੇ ਲਿਬਾਸਾਂ ਵਾਲੇ ਹਨ। ਕਈ ਦੇਵਤੇ, ਕਈ ਦੈਤਜ, ਕਈ ਮੁਨੀ ਅਤੇ ਕਈ ਰਤਨਾ ਦੇ ਸਮੁੰਦ੍ਰ (ਮਹਾਂ ਗੁਣੀ ਪੁਰਸ਼) ਹਨ। ਕਈ ਖਾਣੀਆਂ, ਕਈ ਬਾਣੀਆਂ ਤੇ (ਨਰਿੰਦ) ਪਾਤਸ਼ਾਹ ਪਾਤ ਪਾਏ ਜਾਂਦੇ ਹਨ, ਕਈ [ਸੁਰਤੀ] ਵੇਦਗਜਾਤੇ ਅਤੇ ਕਈ ਸੇਵਕ ਹਨ ਸ੍ਰੀ ਗੁਰੂ ਜੀ ਕਹਿੰਦੇ ਹਨ [ਅੰਤ] ਆਖਰ ਅੰਤ ਨਹੀਂ ਔਂਦਾ ।।੩੫।। [ਇਹੋ ਹੀ ਗਜਾਨ (ਖੰਡ) ਵਿੱਚ ਪ੍ਰਚੰਡ। ਅਧਿਕ ਪ੍ਰਕਾਸ਼ਵਾਲਾ ਗਜਾਨ ਹੈ)।

ਵਿਚਾਰ—

ਇਹਨਾਂ ੯ ਤੁਕਾਂ ਵਿਚ 'ਸ ਅੰਤ' ਵਾਲੀਆਂ ੫ ਤੁਕਾਂ ਹਨ। ਇਸ ਵਾਸਤੇ ਸਮ ਲਈ ਛੇਵੀਂ ਤੁਕ ਵੀ 'ਸ ਅੰਤ' ਵਾਲੀ ਹੀ ਜ਼ਰੂਰੀ ਸੀ--ਜੋ ਲਿਖਾਰੀ ਤੋਂ ਭੁਲੀ ਹੋਈ ਹੈ। 'ਅੰਤ' ਤੁਕਾਂਤ ਵਾਲੀ ਦੇ ਨਾਲ ਦੀ ਦੂਜੀ ਤੁਕ (ਅਠਵੀਂ) ਨਹੀਂ ਹੈ। ਜਿਸ ਤੋਂ ਇਸ ਕੋਲੋਂ ਵੀ ਇਕ ਤੁਕ ਲਿਖਾਰੀ ਤੋਂ ਭੁਲੀ ਹੋਈ ਮੰਨਣੀ ਪੈਂਦੀ ਹੈ। ਨਹੀਂ ਤਾਂ, ਹੋਰ ਕੋਈ ਕਾਰਣ ਹੀ ਇਹਨਾਂ ਤੁਕਾਂ ਦੇ ਨਾਂ ਮਿਲਣ ਦਾ ਨਹੀਂ ਦਿਸਦਾ। ਸ੍ਰ. ਬ. ਕਾਨ ਸਿੰਘ ਜੀ ਨਾਭਾ ਨੇ 'ਕੇਤੀਆ ਕਰਮ ਭੂਮੀ' ਨੂੰ 'ਕੇਤੀਆ ਕਰਮ ਭੂਮਿ' ਲਿਖਿਆ ਹੈ। [ਵੇਖੋ-ਮਹਾਨਕੋਸ਼ ਦੂਜੀ ਐਡੀਸ਼ਨ ਕਾਲਮ ੧ ਸਫਾ ੨੨੮]।

ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥ ਤਿਥੈ ਨਾਦ ਬਿਨੋਦ ਕੋਡ ਅਨੰਦੁ ॥
ਸਰਮਖੰਡ ਕੀ ਬਾਣੀ ਰੂਪੁ ॥ ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥
ਤਾ ਕੀਆ ਗਲਾ ਕਥੀਆ ਨਾ ਜਾਹਿ ॥ ਜੇ ਕੋ ਕਹੈ ਪਿਛੈ ਪਛੁਤਾਇ ॥
ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥ ਤਿਥੈ ਘੜੀਐ ਸੁਰਾ ਸਿਧਾ-ਕੀ ਸੁਧਿ॥੩੬॥

**ਉਤਰਣਿਕਾ**—'ਗਿਆਨੁ ਖੰਡ ਮਹਿ ਗਿਆਨ ਪਰਚੰਡੁ' ਦਾ ਸੰਬੰਧ ਪਉੜੀ ਨੰ. ੩੫ ਨਾਲ ਹੈ। ਧਰਮ ਤੋਂ ਉਪਰੰਤ ਗਯਾਨ ਔਂਦਾ ਹੈ। ਗਯਾਨ ਵਾਸਤੇ ਕਈ ਦੇਸ, ਕਈ ਪ੍ਰਕਾਰ ਦੀ ਪੂਜਾ, ਕਈ ਪ੍ਰਕਾਰ ਦੇ ਗ੍ਰੰਥ ਅਤੇ ਕਈਆਂ ਮੁਨੀਆਂ ਦੀ ਸੰਗਤਿ ਦੀ ਲੋੜ ਹੁੰਦੀ ਹੈ। ਫੋਕਾ ਗਯਾਨ ਗ੍ਰੰਥਾਂ ਅਤੇ ਮਨੁੱਖਾਂ ਤੋਂ ਲਿਆ ਹੋਇਆ ਕੋਈ ਖਾਸ ਕੰਮ ਨਹੀਂ ਕਰਦਾ—ਜਿੰਨਾ ਚਿਰ ਜਪੁ ਤਪੁ ਦਾ (ਸ਼੍ਰਮ) ਦੁੱਖ ਨਾਂ ਸਹਾਰਿਆ ਜਾਵੇ। ਜਿਹੜੇ ਪੁਰਸ਼ ਤਿਤਿਛਿਯਾ ਸਹਾਰ ਕੇ ਚਾਲੀਹੇ ਕੱਟ ਲੈਂਦੇ ਹਨ—ਉਹਨਾਂ ਦੀ ਬਾਣੀ ਵਿੱਚ ਵਰ ਸ੍ਰਾਪ ਆਦਿਕ ਅਨੇਕ ਰੂਪ ਦੀ ਤਾਕਤ ਆ ਜਾਂਦੀ ਹੈ। ਉਸਦਾ ਵਰਣਨ 'ਤਿਥੈ ਨਾਦ ਬਿਨੋਦ × ਤੋਂ ਲੈ ਕੇ 'ਸਿਧਾ ਕੀ ਸੁਧਿ ॥੩੬॥' ਤੱਕ ਕਰਦੇ ਹਨ। ਅਰਥ ਲੜੀ ਨੂੰ ਸਿਧਿਆਂ ਰੱਖਣ ਦੇ ਭਾਵ ਨਾਲ 'ਸਰਮਖੰਡ ਕੀ ਬਾਣੀ ਰੂਪੁ' ਨੂੰ ਪਹਿਲੇ ਨੰਬਰ ਤੇ ਰਖ ਕੇ ਸ਼ੁਰੂ ਕਰਨਾ ਚਾਹੀਦਾ ਹੈ :—

**ਭਾਵਾਰਥ**—(ਜਪੁ ਤਪੁ ਨਾਲ ਸਹਾਰੇ ਹੋਏ) (ਸਰਮ) ਕਸ਼ਟ (ਦੁੱਖ ਦੇ) ਖੰਡ ਹਿੱਸੇ ਵਾਲੇ (ਪੁਰਖਾਂ) ਦੀ ਬਾਣੀ ਨੂੰ (ਰੂਪੁ) ਸੁੰਦ੍ਰਤਾ (ਰਸ ਅਤੇ ਭਾਵ ਪ੍ਰਾਪਤ ਹੋ ਜਾਂਦੇ ਹਨ) ॥ (ਕਿਉਂਕਿ ਜਪੁ ਤਪੁ ਦੇ ਪ੍ਰਭਾਵ ਨਾਲ) (ਨਾਦ ਸ਼ਬਦਾਂ ਦਾ (ਵਿਨੋਦ) ਕੌਤਕ ਰੂਪ (ਸੰਗੀਤ ਸ਼ਾਸਤ੍ਰ) ਦੇ (ਕੋਡ) ਕ੍ਰੋੜਾਂ ਆਨੰਦ ਮਿਲਦੇ ਹਨ। ਓਥੇ ਅਲੰਕਾਰਾਂ ਆਦਿਕਾਂ ਦੀ) (ਘਾੜਤਿ) ਬਣਾਵਟ ਬਣਦੀ ਹੈ, ਓਸ ਦੀਆਂ ਗੱਲਾਂ (ਕਹਾਣੀਆਂ) ਕਰੀਆਂ ਹੀ ਨਹੀਂ ਜਾਂਦੀਆਂ। ਜੇ ਕੋਈ ਕਹਿੰਦਾ ਵੀ ਹੈ ਤਾਂ ਮਗਰੋਂ ਪਛਤਾਉਂਦਾ ਹੈ। ਓਥੇ ਹੀ (ਸੁਰਤਿ) ਵੇਦ, ਓਥੇ ਹੀ (ਮਤਿ) ਪੰਥ ਅਤੇ ਓਥੇ ਹੀ (ਮਨਿ) ਉੱਤਮ ਬੁੱਧਿ ਘੜੀ ਜਾਂਦੀ (ਬਣਦੀ) ਹੈ, ਓਥੇ ਹੀ (ਸੁਰਾ) ਸੰਗੀਤ ਦੀਆਂ ਸੁਰਾਂ ਅਤੇ (ਸਿੱਧਾਂ ਕੀ) ਸਿਧਸ਼ਬਦਾਂ (ਸਿੱਧ ਅੰਕਾਂ) ਦੀ (ਸੁਧਿ) ਸਮਝ ਘੜੀ ਜਾਂਦੀ ਹੈ। ੩੭॥

**ਵਿਚਾਰ**—ਏਸ ਪਉੜੀ ਵਿਚ 'ਪਰਚੰਡੁ' ਤੇ 'ਅਨੰਦੁ' ਅਤੇ 'ਜਾਹਿ' ਤੇ 'ਪਛੁਤਾਇ' ਦੇ ਤੁਕਾਂਤ ਇਕੋ ਜਹੇ ਨਹੀਂ। ਮੈਨੂੰ ਉਮੀਦ ਹੈ ਕਿ 'ਪਛੁਤਾਹਿ' ਪਾਠ ਜ਼ਰੂਰ ਕਿਤਿਓਂ ਮਿਲ ਜਾਵੇਗਾ।

ਕਰਮਖੰਡ ਕੀ ਬਾਣੀ ਜੋਰੁ ॥ ਤਿਥੈ ਹੋਰੁ ਨ ਕੋਈ ਹੋਰੁ ॥
ਤਿਥੈ ਜੋਧ ਮਹਾਬਲ ਸੂਰ ॥ ਤਿਨ ਮਹਿ ਰਾਮੁ ਰਹਿਆ ਭਰਪੂਰ ॥
ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥ ਤਾ ਕੇ ਰੂਪ ਨ ਕਥਨੇ ਜਾਹਿ ॥
ਨਾ ਓਹਿ ਮਰਹਿ ਨ ਠਾਗੇ ਜਾਹਿ ॥ ਜਿਨ ਕੈ ਰਾਮੁ ਵਸੈ ਮਨ ਮਾਹਿ ॥

ਤਿਥੈ ਭਗਤ ਵਸਹਿ ਕੇ ਲੋਅ ॥ ਕਰਹਿ ਅਨੰਦੁ ਸਚਾ ਮਨਿ ਸੋਇ ॥

**ਉਤਰਣਿਕਾ** :—ਸਰਮਖੰਡ ਵਿੱਚ ਬਾਣੀ ਦਾ ਰੂਪ ਦਸਿਆ ਗਿਆ ਸੀ, 'ਰੂਪ ਤੋਂ ਮੁਰਾਦ' 'ਪੈਦਾਇਸ਼' ਦੀ ਹੈ। ਬਾਣੀ ਸਰਮਖੰਡ ਵਿੱਚੋਂ ਸੰਗੀਤ ਅਨੁਸਾਰ ਪੈਦਾ ਹੁੰਦੀ ਹੈ। ਜਿੰਨਾਂ ਚਿਰ ਕਸ਼ਟ ਨਾਲ ਕਿਸੇ ਸਤਿਗੁਰੂ ਪਾਸੋਂ ਸੁਰ ਗਜਾਨ ਨਾਂ ਸਿਖਿਆ ਜਾਵੇ=ਓਨਾਂ ਚਿਰ 'ਨਾਦ—ਸੰਗੀਤ' ਨਹੀਂ ਉਪਜਦਾ। ਉਸ ਦਾ ਸੁਧ ਸਰੂਪ ਜਪੁ ਤਪੁ ਦੇ ਆਸ਼੍ਯ ਰਹਿੰਦਾ ਹੈ। ਜਪੁ ਤਪੁ ਉੱਤਮ ਗੁਣੀਆਂ ਵਿੱਚ ਹੀ ਨਿਵਾਸ ਕਰਦਾ ਹੈ। ਗਵੱਯਾਂ ਦੀ ਗੰਭੀਰਤਾ ਨੂੰ ਵਿਚਾਰਦਿਆਂ ਗਿਆਨ ਹੋ ਹੋ ਜਾਂਦਾ ਹੈ ਕਿ ਜਪ ਤਪ ਹੀਨ ਗਵੱਯੇ ਰੋਂਦੇ ਫਿਰਦੇ ਹਨ ਅਤੇ ਉਹਨਾਂ ਦੀ ਸੰਗੀਤਮਯ ਬਾਣੀ ਨੂੰ ਵੀ ਕੋਈ ਪਸੰਦ ਨਹੀਂ ਕਰਦਾ। ਕਈ ਲੋਕ-ਕੇਵਲ ਸੰਗੀਤ-ਮਯ-ਨਾਦ ਨੂੰ ਨਾਲ ਲੈ ਕੇ ਮੋਖ—ਪਦ ਤੱਕ ਪਹੁੰਚਣਾ ਚਾਹੁੰਦੇ ਹਨ। ਸ੍ਰੀ ਗੁਰੂ ਜੀ ਨੇ ਉਹਨਾਂ ਲਈ 'ਕਰਮ ਖੰਡ' ਦੀ ਇਕ ਹੋਰ ਪਦਵੀ ਵੀ ਦਸੀ ਹੈ—ਉਹ ਇਸ ਤਰ੍ਹਾਂ ਹੈ :—

**ਭਾਵਾਰਥ** :—[ਸਤਯ ਦੇ] ਕਰਮ ਦੇ (ਖੰਡ) ਟੁਕੜੇ (ਹਿਸੇ ਅਥਵਾ ਦੇਸ਼ ਵਿਚ ਵਿਚਰਨ ਵਾਲਿਆਂ ਦੀ ਬਾਣੀ ਵਿਚ ਜ਼ੋਰ ਹੁੰਦਾ ਹੈ (ਭਾਵ—ਉਹਨਾਂ ਦੀ ਬਾਣੀ ਲੋਕਾਂ ਦਿਆਂ ਦਿਲਾਂ ਤੇ ਅਸਰ ਦੀ ਮਹਾਨ ਤਾਕਤ ਰਖਦੀ ਹੈ)। ਓਥੈ ਹੋਰ ਕੋਈ (ਹੋਰੁ) ਰੁਕਾਵਟ ਨਹੀਂ (ਭਾਵ—ਉਸ ਬਾਣੀ ਨੂੰ ਕੋਈ ਨਿਸ਼ਫਲ ਕਰਨਾ ਚਾਹੇ ਤਾਂ ਨਹੀਂ ਹੋ ਸਕਦੀ)। ਓਥੈ ਮਹਾਂਬਲੀ ਯੋਧੇ ਸੂਰਵੀਰ (ਕਰਮ ਵਿਚ ਪ੍ਰਧਾਨ ਮਹਾਤਮਾ) ਰਹਿੰਦੇ ਹਨ। ਓਨਾਂ ਵਿਚ ਹੀ (ਰਾਮ) ਸਤਯ ਪਰਿਪੂਰਣ ਹੋ ਰਿਹਾ ਹੈ ਓਥੈ (ਸੀਤਾ) ਵਰ (ਉਸੀਤਾ) ਸਰਾਪ (ਵੀ ਬਾਣੀ ਦੀ) ਮਹਿਮਾ ਵਿਚ (ਫੁਰਦੇ) ਹਨ (ਅਥਵਾ=ਸਰਦੀ ਗਰਮੀ ਸਤੋ ਤਮੋ ਗੁਣ ਵੀ ਬਾਣੀ ਦੀ ਮਹਿਮਾ ਦੇ ਵਿਚ ਰਹਿੰਦੇ ਹਨ)। ਓਹਨਾਂ ਦੇ ਰੂਪ (ਬਹੁਤ ਆਸ਼ਚਰਯ-ਮਯ ਹੋਣ ਦੇ ਕਾਰਣ) ਕਥਨ ਨਹੀਂ ਕੀਤੇ ਜਾਂਦੇ। ਉਹ (ਕਰਮ ਪ੍ਰਧਾਣ ਮਹਾਤਮਾ) ਨ ਮਰਦੇ (ਦੁਨੀਆਂ ਚੋਂ ਮਿਟਦੇ ਹਨ) ਅਤੇ ਨ ਹੀ ਠਗੇ ਜਾਂਦੇ ਹਨ (ਅਰਥਾਤ—ਕੋਈ ਉਹਨਾ ਨੂੰ ਵਰਗਲਾ ਕੇ ਚੇਲੇ ਨਹੀਂ ਬਣਾ ਸਕਦੇ) ਜਿਹਨਾਂ ਦੇ ਮਨ ਵਿਚ ਰਾਮ ਵਸਦਾ ਹੈ। ਓਥੇ ਕੇਵਲ (ਕੇ) ਕੋਈ (ਵਿਰਲੇ)) (ਲੋਅ) ਅਨੁਭਵਮਯ ਭਗਤ ਰਹਿੰਦੇ ਹਨ। ਉਹ ਮਨ ਵਿਚ ਹੀ ਸਦਾ ਆਨੰਦ ਕਰਦੇ ਹਨ) ਅਥਵਾ—(ਮਨਸੋਇ) ਨਾ ਸੌਂ ਕੇ (ਜਾਗ੍ਰਤ ਵਿਜਵਸਥਾ ਵਿਚ) ਸਚਾ ਆਨੰਦ (ਮਾਣਨ) ਕਰਦੇ ਹਨ)। (ਇਹ ਕਰਮਖੰਡ ਦਾ ਵਰਣਨ ਕੀਤਾ

ਗਿਆ ਹੈ)।

**ਵਿਚਾਰ** :—ਸੰਪ੍ਰਦਾਯ ਪੰਜਖੰਡਾਂ ਨੂੰ ਤਿੰਨ 'ਧਰਮ, ਗਯਾਨ ਤੇ ਕਰਮਖੰਡ' ਵਿਚ 'ਸਰਮ' ਤੇ 'ਸਚ' ਨੂੰ ਲੀਨ ਕਰ ਕੇ ਵਰਣਨ ਕਰਦੀ ਹੈ। ਕੁਝ ਪੁਰਾਤਨਿ ਮਹਾ-ਤਮਾ "ਜਿਨ ਕੇ ਰਾਮ ਵਸੈ ਮਨ ਮਾਹਿ" ਤਕ ਹੀ ਕਰਮਖੰਡ ਦਾ ਵਰਣਨ ਮੰਨਦੇ ਹਨ, "ਤਿਥੈ ਭਗਤ ਵਸਹਿ × ×" ਤੋਂ ਸਚਖੰਡ ਦਾ ਵਰਣਨ ਮੰਨਦੇ ਹਨ। ਇਹਨਾਂ ਤੁਕਾਂ ਵਿਚ 'ਲੋਅ' ਅਤੇ 'ਸੋਇ' ਦਾ ਤੁਕਾਂਤ ਸਮ ਨਹੀਂ। ਸ਼੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ, ਜ਼ਿਲਾ ਭਟਿੰਡਾ) ਦੇ ਪਾਠੀ 'ਲੋਅ' ਦਾ ਉੱਚਾਰਣ ਅਗੇ 'ਸੋਇ' ਪਾਠ ਹੋਣ ਤੋਂ 'ਲੋਇ' ਕਰਦੇ ਹਨ। ਇਸ ਉੱਚਾਰਣ ਤੋਂ ਇਕ ਗੁਣ ਬਹੁਤ ਉੱਤਮ ਨਿਕਲਦਾ ਹੈ ਕਿ ਗੁਰਮੁਖੀ ਦਾ 'ਲੋਅ' ਪਾਠ ਸੰਸਕ੍ਰਿਤ ਰੂਪ ਦਾ 'ਲੋਯ' ਸ਼ਬਦ ਹੈ—ਤਾਂ ਹੀ ਇਸ ਦਾ ਉੱਚਾਰਣ ਲੋਇ ਦਮਦਮੀਆਂ ਨੇ ਮੰਨਿਆ ਹੋਇਆ ਹੈ। ਇਹ ਲਿਖਾਰੀ ਨੇ ਯੱਯੇ ਦੀ ਥਾਂ 'ਐੜਾ' ਲਿਖਿਆ ਹੋਇਆ ਹੈ, ਬੀੜ ਲਿਖਣ ਵੇਲੇ ਲਿਖਾਰੀ ਨੂੰ ਯੱਯੇ ਦਾ ਭੁਲੇਖਾ ਐੜੇ ਨਾਲ ਪੈ ਗਿਆ ਯਾ ਉਸ ਵੇਲੇ ਐੜੇ ਨੂੰ ਵੀ 'ਯੱਯੇ' ਦਾ ਹੀ ਰੂਪ ਮੰਨਿਆ ਜਾਂਦਾ ਸੀ,ਜਿਸ ਤੋਂ 'ਪ੍ਰਿਯ' ਦੀ ਥਾਂ 'ਪ੍ਰਿਅ' ਅਤੇ 'ਜਿਯ' ਦੀ ਥਾਂ 'ਜੀਅ' ਆਦਿ ਸ਼ਬਦ ਬਾਣੀ ਵਿਚ ਬਣੇ ਹੋਏ ਹਨ, ਇਨ੍ਹਾਂ ਦੇ ਉੱਚਾਰਣ ਵੀ ਦਮਦਮੀਆਂ ਨੂੰ 'ਲੋਅ' ਤੇ 'ਲੋਇ' ਵਾਂਗੂ ਹੀ ਸੁਧਾਂਰਨੇ ਚਾਹੀਦੇ ਹਨ। ਹੁਣ ਤਾਂ ਬਹੁਤ ਬੇਗੁਰੇ ਪਾਠੀ ਪਾਠ ਕਰਦੇ ਸੁਣੇ ਵੇਖੇ ਜਾਂਦੇ ਹਨ, ਜਿਹੜੇ ਇਹਨਾਂ ਪਾਠਾਂ ਨੂੰ ਤਾਂ ਜਾਣਦੇ ਵੀ ਨਹੀਂ ਅਤੇ ਹੋਰ ਵੀ 'ਦਯੁ' ਆਦਿਕਾਂ ਦਾ ਅਸ਼ੁੱਧ ਉੱਚਾਰਣ ਕਰਦੇ ਹਨ। ਅਸ਼ੁੱਧ ਪਾਠ ਪੜ੍ਹਨ ਵਾਲਿਆਂ ਦਾ ਤ੍ਰਿਸਕਾਰ ਕੀਤਿਆਂ ਬਿਨਾਂ, ਸ਼ੁੱਧ ਪਾਠ ਕਰਨ ਵਾਲੇ ਅੱਗੇ ਨਹੀਂ ਕੀਤੇ ਜਾ ਸਕਦੇ। ਬਹੁਤੇ ਕਾਲੀਆਂ ਪਗਾਂ, ਕੱਛਾਂ ਕ੍ਰਿਪਾਨਾਂ, ਲੰਮੇ ਚੋਲਿਆਂ ਤੇ ਮਾਂਜੇ ਹੋਏ ਗੜਵਿਆਂ ਵਾਲੇ ਹੀ ਇਹਨਾਂ ਅਸ਼ੁੱਧੀਆਂ ਦਾ ਘਰ ਹਨ। ਇਹਨਾਂ ਅਸ਼ੁੱਧ ਉੱਚਾਰਕਾਂ ਦਾ ਤ੍ਰਿਸਕਾਰ ਲਾਜ਼ਮੀ ਹੈ।

(ਅ) 'ਕਰਮਖੰਡ' ਦੀ ਪਉੜੀ ਅੱਡ ਹੀ ਦਿਸ ਰਹੀ ਹੈ।

ਸਚਖੰਡਿ ਵਸੈ ਨਿਰੰਕਾਰੁ ॥ ਕਰਿ ਕਰਿ ਵੇਖੈ ਨਦਰਿ ਨਿਹਾਲ ॥
ਤਿਥੈ ਖੰਡ ਮੰਡਲ ਵਰਭੰਡ॥ ਜੇ ਕੋ ਕਥੈ ਤ ਅੰਤ ਨ ਅੰਤ ॥
ਤਿਥੈ ਲੋਅ ਲੋਅ ਆਕਾਰ ॥ ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥
ਵੇਖੈ ਵਿਗਸੈ ਕਰਿ ਵੀਚਾਰੁ ॥ ਨਾਨਕ ਕਥਨਾ ਕਰੜਾ ਸਾਰੁ ॥੩੭॥

**ਭਾਵਾਰਥ** :—ਸੱਚ ਦੇ (ਖੰਡਿ) ਹਿਸੇ (ਦੇਸ਼) ਵਿਚ (ਨਿਰੰਕਾਰ) ਬੇਆਕਾਰ (ਆਤਮ ਤੱਤ੍ਵ) ਹੀ ਵਸਦਾ ਹੈ। (ਸੱਚ ਨੂੰ ਅੰਗੀਕਾਰ) ਕਰਿ ਕਰਿ ਕੇ (ਕਦੀ) ਵੇਖ

ਲਵੇ (ਉਹ) ਨਦਰਿ) ਨਿਗ੍ਹਾ ਨਾਲ ਹੀ ਨਿਹਾਲ ਕਰ ਦੇਣ ਵਾਲਾ (ਬਣ ਜਾਵੇਗਾ)। ਓਥੇ ਤਾਂ (ਵਰਭੰਡ) ਬ੍ਰਹਮੰਡ ਮੰਡਲ ਦੇ (ਬਹੁਤ) (ਖੰਡ) ਦੇਸ਼ ਹਨ। ਜੇ ਕੋਈ ਕਹੇ ਤਾਂ ਆਖ਼ਰ (ਇਹੋ ਕਹਿਣਾ ਪੈਂਦਾ ਹੈ ਕਿ) ਅੰਤ ਨਹੀਂ। ਓਥੇ (ਉਹਨਾਂ ਦੇਸ਼ਾਂ= ਆਤਮਾਵਾਂ ਦਾ) (ਆਕਾਰ) ਸ੍ਰੂਪ (ਲੋਅ) ਅਨੁਭਵਮਯ ਪ੍ਰਕਾਸ਼ ਹੀ ਪ੍ਰਕਾਸ਼ ਹੈ। ਜਿਉਂ ਜਿਉਂ (ਸਤਜ) (ਹੁਕਮੁ) ਹੁਕਮ ਕਰਦਾ ਹੈ, ਓਜੇ ਓਜੇ ਤਰ੍ਹਾਂ (ਕਾਰ) ਕੰਮ ਕਰਦੇ ਹਨ। (ਅਨੁਭਵ ਦਾ) ਵੀਚਾਰ ਕਰਿ ਕੇ (ਜੋ) ਵੇਖਦਾ ਹੈ (ਉਹ) ਪ੍ਰਸੰਨ ਹੁੰਦਾ ਹੈ। ਸ੍ਰੀ ਗੁਰੂ ਜੀ ਕਹਿੰਦੇ ਹਨ (ਕਿ ਪੰਜ ਖੰਡਾਂਦਾ) ਕਹਿਣਾ (ਸਾਰੁ) ਲੋਹੇ ਵਾਂਗੂ ਕਰੜਾ ਹੈ (ਅਥਵਾ—ਸਾਰ ਕਥਨਾ ਕਰੜਾ ਹੈ)।।੩੭।।

**ਵਿਚਾਰ :**—ਏਥੇ ਜਪੁ ਦਾ ਉਪਸੰਹਾਰ ਕੀਤਾ ਗਿਆ ਹੈ। 'ਸਤਿਨਾਮੁ' ਉਪਕ੍ਰਮ ਅਤੇ 'ਸਚਖੰਡਿ' ਉਪਸੰਹਾਰ (ਅੰਤਮ ਕਥਨ) ਬਰੋਬਰ ਹਨ। ਕਈਆਂ ਨੇ 'ਸਚਖੰਡ' (ਸੱਚ ਦਾ ਦੇਸ਼ ਅਥਵਾ ਸੱਚ ਦੇ ਟੁਕੜੇ) ਨੂੰ ਵਿਸ਼ੇਸ਼ ਦੇਸ਼ ਕਰ ਕੇ ਮੰਨ ਲਿਆ ਹੈ। 'ਸਚਖੰਡ (ਦੇਸ਼ ਵਿਸ਼ੇਸ਼) ਵਿਚ ਨਿਰੰਕਾਰੁ ਰਹਿੰਦਾ ਹੈ' ਅਰਥ ਮੰਨ ਕੇ ਜਨਮ ਸਾਖੀ ਭਾਈ ਬਾਲੇ ਵਾਲੀ, ਨਾਨਕ ਪ੍ਰਕਾਸ਼, ਸੂਰਯੋਦਯ ਜਨਮ ਸਾਖੀ, ਗੁਰਪੁਰਪ੍ਰਕਾਸ਼ ਅਤੇ ਹੋਰ ਕਈ ਗ੍ਰੰਥਾਂ ਵਿਚ ਆਈਆਂ ਰੋਚਕ ਕਹਾਣੀਆਂ ਨੇ ਅਸਲੀਯਤ ਤੋਂ ਦੂਰ ਕਰ ਦਿੱਤਾ ਹੈ। ਪੰਥਾਂ ਦਾ ਹਨੇਰਾ ਹਮੇਸ਼ਾਂ ਸੰਤਾਂ ਦਿਆਂ ਭਾਵਾਂ ਨੂੰ ਫੈਲਣ ਨਹੀਂ ਦੇਂਦਾ। ਉਹ ਹਨੇਰਾ ਭੂਤਪ੍ਰੇਤੀ ਰੋਚਕਤਾ ਅਤੇ ਭਯਾਨਕਤਾ ਦਾ ਹੁੰਦਾ ਹੈ। ਇਸ ਕਹਾਣੀ ਵਿਚ ਸ੍ਰੀ ਗੁਰੂ ਨਾਨਕ ਜੀ ਦਾ ਵੇਈ ਵਿਚ ਚੁਭੀ ਮਾਰ ਕੇ ਸਚਖੰਡ ਪੁਜਣਾ ਅਤੇ ਤਿੰਨ ਦਿਨ ਵੇਈ ਵਿਚ ਰਹਿਣਾ ਲਿਖਿਆ ਹੋਇਆ ਹੈ। ਕੀ ਪਰਮੇਸ੍ਰ ਨੂੰ ਮਿਲਣ ਲਗਿਆਂ ਤਿੰਨ ਦਿਨ ਦਾ ਰਾਹ ਹੈ ? ਤਿੰਨ ਦਿਣ ਸਰੀਰ ਤੋਂ ਅਲਹਿਦਾ ਵਕਤ ਗੁਜ਼ਾਰਨਾ ਭੂਤਪ੍ਰੇਤੀ ਕਰਮ ਦਾ ਭੇਚਕਾ ਨਹੀਂ ? ਇਹ ਕਥਾ ਦੁਬਾਰਾ ਜਨਮਸਾਖੀ ਵਿਚ ਊਨਾਂ, ਮੀਨਾ ਤੇ ਸੁਮੇਰੁ ਆਦਿਕ ਪਹਾੜਾਂ ਤੇ ਸਿਧਾਂ ਦੀ ਚਰਚਾ ਨਾਲ ਕਾਕ ਭੁਸੁੰਡਿਪੁਰੀ, ਪ੍ਰਹਿਲਾਦ ਪੁਰੀ, ਧਰੂਵ ਪੁਰੀ ਆਦਿਕ ਵਿਚ—ਦੀ ਸਚਖੰਡ ਜਾਣਾ' ਇਤਯਾਦਿ ਪ੍ਰਸੰਗਾਂ ਨਾਲ ਆਈ ਹੈ, ਇਹ ਬਿਲਕੁਲ ਮੰਨਣ ਕਸੌਟੀ ਤੇ ਨਹੀਂ ਟਿਕਦੀ। ਅਸਲ ਭਾਵ ਜਪੁ ਵਾਲਾ ਹੀ ਠੀਕ ਹੈ। ਇਹਨਾਂ ਤੁਕਾਂ ਵਿਚ 'ਨਿਰੰਕਾਰੁ' ਤੇ 'ਨਿਹਾਲ', 'ਵਰਭੰਡ' ਅਤੇ 'ਅੰਤ' ਦੇ ਤੁਕਾਂਤ ਨਹੀਂ ਮਿਲਦੇ।

ਜੇ ਚੰਗੀ ਤਰ੍ਹਾਂ ਤੁਕਾਂ ਦੇ ਭਾਵ ਅਤੇ ਯਥਾਕ੍ਰਮ ਨੂੰ ਸੋਚੀਏ ਇਹ ਦੋ ਪਉੜੀਆਂ ਅੱਡ ਅੱਡ ਦਿਸਦੀਆਂ ਹਨ, ਜੋ ਮੌਜੂਦਾ ਬੀੜ ਵਿਚ ਨੰ: ੩੭ ਦੇ ਥੱਲੇ ਇਕ ਗਿਣੀ ਹੋਈ ਹੈ।

ਜਤੁ ਪਾਧਾਰਾ ਭੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ ਹਥਿਆਰੁ ॥

ਭਉਖਲਾ ਅਗਨਿ ਤਪਤਾਉ ॥..............

ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥ ਘੜੀਐ ਸਬਦੁ ਸਚੀ ਟਕਸਾਲ ॥

ਜਿਨ ਕਉ ਨਦਰਿ ਕਰਮੁ ਤਿਨ ਕਾਰ । ਨਾਨਕ ਨਦਰੀ ਨਦਰਿ ਨਿਹਾਲ ॥ ੩੮॥

ਭਾਵਾਰਥ :—(ਸ਼ਤਤ ਵਾਸਤੇ) ਯਤ ਰੂਪ (ਪਾਹਾਰਾ) ਸੁਨਿਆਰੇ ਦੀ ਦੁਕਾਨ ਚਾਹੀਦੀ ਹੈ, ਧੀਰਜ ਰੂਪ (ਸੁ) ਉੱਤਮ (ਨਿਆਰੁ) ਕੂੜਾ ਕਟਕਟ (ਜਿਸ ਵਿਚ ਸੋਨੇ ਚਾਂਦੀ ਦੇ ਕਣ ਡਿਗੇ ਹੋਏ ਹੁੰਦੇ ਹਨ) ਹੈ। (ਮਤਿ) ਬੁਧਿ ਰੂਪ (ਅਹਰਣਿ) ਸੁਨਿਆਰੇ ਦੀ ਭੱਠੀ ਅਤੇ ਵੇਦ ਰੂਪ ਹਥਜਾਰ ਹੋਣ। (ਕਾਲ ਦਾ) ਭਯ ਰੂਪ ਖਲਾਂ ਨਾਲ ਅਗਿ (ਤਪਤਾਉ) ਬਾਲੀ ਹੋਵੇ, (ਭਾਉ) ਪ੍ਰੇਮ ਰੂਪ (ਭਾਂਡਾ) ਕੁਠਾਲੀ ਹੋਵੇ ਉਸ ਥਾਂ (ਅੰਮ੍ਰਿਤੁ) ਸੋਨਾ ਰੂਪ (ਢਾਲਿ) ਰੀਤਿ (ਕ੍ਰਿਯਾ) ਹੋਵੇ ਤਾਂ ਇਸ ਸਚ ਦੀ ਟਕਸਾਲ ਵਿਚ ਸ਼ਬਦ (ਰੂਪ ਮੋਹਰ) ਘੜੀ ਜਾਂਦੀ ਹੈ। ਜਿੰਨਾਂ ਉੱਤੇ (ਨਦਰਿ ਕਰਮੁ) ਕ੍ਰਿਪਾ ਦ੍ਰਿਸ਼ਟਿ ਹੋਈ—ਉਹਨਾਂ ਨੂੰ (ਸ਼ਬਦ ਰੂਪ ਮੋਹਰ) (ਕਾਰ) ਕੰਮ ਔਂਦੀ ਹੈ। ਸ਼੍ਰੀ ਗੁਰੂ ਜੀ ਕਹਿੰਦੇ ਹਨ ਕਿ (ਨਦਰੀ) ਸੱਚ ਵਾਲੇ ਦੀ ਨਿਗ੍ਹਾ (ਨਿਹਾਲ) ਆਨੰਦ ਕਰ ਦੇਂਦੀ ਹੈ।੩੮॥

ਵਿਚਾਰ—

ਪਉੜੀ ਨੰ: ੩੮ ਦੀ 'ਤਪਤਾਉ' ਅੰਤਯਾਨੁਪ੍ਰਾਸ ਦੇ ਨਾਲ ਦੀ ਤੁਕ ਹੈ ਹੀ ਨਹੀਂ। ਪਤਾ ਨਹੀਂ ਲਿਖਾਰੀ ਕਦੋਂ ਕਿਥੋਂ ਤੋਂ ਭੁੱਲੇ ਹੋਏ ਹਨ। 'ਸੁਨਿਆਰੁ' ਤੇ 'ਹਥੀਆਰੁ' ਵਿੱਚ ਸਿਹਾਰੀ ਤੇ ਬਿਹਾਰੀ ਦਾ ਫਰਕ ਹੈ॥ 'ਢਾਲਿ' ਤੇ 'ਟਕਸਾਲ' ਵਿੱਚ ਲ਼ੱਲੇ ਨੂੰ ਸ਼ਿਹਾਰੀ ਅਤੇ ਲੱਲੇ ਮੁਕਤੇ ਦਾ ਫਰਕ ਹੈ। 'ਕਾਰ' ਅਤੇ 'ਨਿਹਾਲ' ਵਿੱਚ 'ਰਾਰੇ' ਤੇ 'ਲਲੇ' ਦਾ ਤੁਕਾਂਤ ਵਿੱਚ ਫਰਕ ਹੈ।

ਸਲੋਕੁ ॥ ਪਵਣੁ ਗੁਰੂ, ਪਾਣੀ ਪਿਤਾ, ਮਾਤਾ ਧਰਤਿ ਮਹਤੁ ॥
ਦਿਵਸੁ–ਰਾਤਿ ਦੁਇ ਦਾਈ ਦਾਇਆ, ਖੇਲੈ ਸਗਲ ਜਗਤੁ ॥
ਚੰਗਿਆਈਆ ਬੁਰਿਆਈਆ, ਵਾਚੇ ਧਰਮੁ ਹਦੂਰਿ ॥
ਕਰਮੀ ਆਪੋ ਆਪਣੀ, ਕੇ ਨੇੜੈ ਕੇ ਦੂਰਿ ॥
ਜਿਨੀ ਨਾਮੁ ਧਿਆਇਆ, ਗਏ ਮਸਤਕਿ ਘਾਲਿ ॥
ਨਾਨਕ ਤੇ ਮੁਖ ਉਜਲੇ, ਕੇਤੀ ਛੁਟੀ ਨਾਲਿ ॥੧॥

ਭਾਵਾਰਥ :— (ਜੀਵ ਦੀਆਂ) (ਪਵਣੁ) ਖ਼ਾਹਸ਼ਾਂ ਹੀ (ਗੁਰੂ) ਸਿਖਿਆ ਦੇਣ ਵਾਲਾ ਹਨ, ਪਾਣੀ (ਮਨੁਖ ਨੂੰ) (ਪਿਤਾ) ਪੈਦਾ ਕਰਨ ਵਾਲਾ ਹੈ, (ਮਹਤੁ) ਵਿਸ-ਤਾਰ ਵਾਲੀ (ਫੈਲੀ ਹੋਈ) ਧਰਤੀ (ਮਾਤਾ) ਪਾਲਣਾ ਕਰਨ ਵਾਲੀ ਹੈ। ਦਿਣ ਤੋਂ ਰਾਤਿ ਦੋਵੇਂ (ਦਾਈ) ਦੁਧ ਪਿਔਣ ਵਾਲੀ ਅਤੇ (ਦਇਆ) ਖਿਡਾਵਾ ਹਨ, ਸੰਪੂਰਣ ਜਗਤੁ (ਰੂਪ) ਸਗਲ ਜੀਵ ਇਹਨਾਂ ਦਿਆਂ ਹੱਥਾਂ ਵਿੱਚ) ਖੇਡਦਾ ਹੈ। (ਆਪਣੀਆਂ) ਚੰਗਿਆਈਆਂ ਤੇ ਬੁਰਿਆਈਆਂ ਨੂੰ (ਆਪਣੇ) (ਧਰਮੁ) ਯਕੀਨ (ਨਿਸ਼ਚਯ) ਦੇ ਸਾਮ੍ਹਣੇ (ਆਪ ਹੀ) (ਵਾਚੈ) ਉੱਚਾਰਦਾ ਹੈ। ਆਪੋ ਆਪਣਿਆਂ ਕਰਮਾਨੁਸਾਰ ਨੇੜੇ (ਕੇ) ਕੀ (ਸਤਜ) ਹੈ ਅਤੇ ਦੂਰ ਕੀ ਹੈ ? (ਭਾਵ—ਨੇੜਾ—ਦੂਰੀ ਕੋਈ ਨਹੀਂ) ਜਿਨਾਂ ਨੇ (ਸਤਜ) ਦੇ ਨਾਮ ਨੂੰ ਧਜੋਯ ਮੰਨਿਆ ਹੈ ਓਹ (ਮਸਕਤਿ) ਕਮਾਈ (ਘਾਲਿ) ਕਰ ਕੇ (ਸਤਜ ਦੇ ਨੇੜੇ) ਗਏ ਹਨ। ਸ਼੍ਰੀ ਗੁਰੂ ਜੀ ਕਹਿੰਦੇ ਹਨ ਕਿ ਉਹ (ਮੁਖ ਉੱਜਲੇ) ਮਨ ਤੋਂ ਨਿਰਮਲ ਹਨ ਅਤੇ (ਕੇਤੀ) ਕਿੰਨੀਕੁ (ਦੁਨੀਆਂ ਉਹਨਾਂ) ਨਾਲ (ਕਰਮਬੰਧਨਾਂ ਤੋਂ) ਛੁਟੀ ਹੈ ? (ਇਸ ਦੀ ਗਿਣਤੀ ਨਹੀਂ ਹੋ ਸਕਦੀ) ॥੧॥

ਵਿਚਾਰ :—ਕਦੀ ਕਦੀ ਤਾਂ ਬਾਣੀ ਨੂੰ ਪੜ੍ਹਿਆਂ ਬੜੀਆਂ ਆਸ਼ਚਰਯ ਗਲਾਂ ਸਾਹਮਣੇ ਔਂਦੀਆਂ ਹਨ ਅਤੇ ਸੰਪ੍ਰਦਾਜ ਨੂੰ ਕੁਰਾਹ ਪੌਣ ਦਾ ਮੁਖਜ ਸਾਧਨ ਮੰਨਣਾ ਪੈਂਦਾ ਹੈ। ਕਦੀ ਕਦੀ ਸੰਪ੍ਰਦਾਯ ਹੀ ਸੁਰਾਹ ਦਿਸਦਾ ਹੈ। ਕਿਹੜੇ ਪਾਸੇ ਨਿਕਲੀਏ ? —ਕਿਧਰ ਨਾਂ ? ਇਹ ਚਕ੍ਰ ਦਿਮਾਗ ਨੂੰ ਪ੍ਰੇਸ਼ਾਨ ਕਰ ਦੇਂਦਾ ਹੈ। ਜੇ ਨਹੀਂ ਨਿਕਲਦੇ ਤਾਂ ਲੋਕ ਵੀ ਕੁਰਾਹੇ ਹੀ ਪੈਣਗੇ—ਜਿਸ ਤੋਂ ਔਂਦੀਆਂ ਨਸਲਾਂ ਭ੍ਰਸ਼ਟ ਹੋਣ ਦਾ ਖਿਆਲ ਹੈ। ਜੇ ਨਿਕਲਦੇ ਹਾਂ ਤਾਂ 'ਪੰਥੀ' ਨਿੰਦਿਆ ਕਰਨਗੇ ਦਾ ਭਯ ਹੈ। ਪਰ ਫੇਰ ਵੀ ਸੱਚ ਦਾ ਮਨ ਨਿਕਲਣ ਵਾਲੇ ਪਾਸੇ ਨੂੰ ਹੀ ਦੋੜਦਾ ਹੈ। ਸੱਚ ਜ਼ਰੂਰ ਕੌੜਾ ਹੁੰਦਾ ਹੈ। ਪਰ ਕੌੜੀ ਦਵਾਈ ਛੇਤੀ ਫਾਇਦਾ ਦੇਂਦੀ ਹੈ। ਜਪੁ ਦੇ ਆਖ਼ਰ '੧' ਅੰਗ ਆ ਗਿਆ ਹੈ। -ਜੇ ਤਾਂ ਇਹ ਇਕ ਬਾਣੀ ਲਈ ਵਰਤਿਆ ਹੋਇਆ ਹੈ ਤਾਂ ਅੰਗ "੩੯ ॥ ੧ ॥" ਚਾਹੀਦਾ ਸੀ ਅਤੇ ਜੇ ਇਹ '੧' ਇਕੱਲਾ ਹੈ ਤਾਂ 'ਸਲੋਕੁ' ਦਾ ਜਪੁ ਨਾਲ ਸੰਬੰਧ ਨਹੀਂ ਸਾਬਤ ਹੁੰਦਾ। ਸੋਢੀ ਮਿਹਰਬਾਨ ਜੀ ਦੇ ਟੀਕੇ ਵਿੱਚ ਸਲੋਕ ਹੈ ਹੀ ਨਹੀਂ। ਏਥੇ ਸ਼੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦਾ ਬੜਾ ਸੁਹਣਾ ਢੁਕਾਊ ਮਿਲਿਆ ਹੈ। ਜਿਸ ਤਰ੍ਹਾਂ ਅਨਜਾਣਾ ਨੇ

ਸ਼ਲੋਕੁ ਨੂੰ ਜਪੁ ਦਾ ਹਿੱਸਾ ਸ੍ਵੀਕਾਰ ਕਰ ਲਿਆ ਹੈ। ਓਸੇ ਤਰ੍ਹਾਂ ਅਨਜਾਨਾਂ ਨੇ

"੧ਓ ਸਤਿਗੁਰ ਪ੍ਰਸਾਦਿ ॥ ਉਤਾਰ ਖਾਸੇ ਦਸਤਖਤ ਕਾ ਪਾਤਸਾਹੀ ੧੦॥
ਅਕਾਲ ਪੁਰਖੁ ਕੀ ਰੱਛਾ ਹਮਨੈ ॥ ਸਰਬਲੋਹ ਦੀ ਰੱਛਿਆ ਹਮਨੈ ॥
ਸਰਬਕਾਲ ਜੀ ਦੀ ਰਛਿਆ ਹਮਨੈ ॥ ਸਰਬਲੋਹ ਜੀ ਦੀ ਸਦਾ ਰਛਿਆ ਹਮਨੈ॥'

ਪਾਠ ਨੂੰ (ਅਕਾਲ) ਉਸਤ੍ਤਿ, ਦਾ ਹਿੱਸਾ ਮੰਨ ਲਿਆ ਹੋਇਆ ਹੈ। ਹਾਲਾਂ ਕਿ ਇਹ ਨਾ ਕੋਈ ਛੰਦ ਹੈ, ਨ ਕਵਿਤਾ ਹੈ, ਨ ਅਲੰਕਾਰ ਹੈ, ਨਾ ਹੀ ਸੰਗੀਤ ਹੈ, ਨਾ ਹੀ ਇਸ ਦਾ ਅਗਲੇ ਪਾਠ ਨਾਲ ਸੰਬੰਧ ਹੈ ਤੇ ਨਾ ਹੀ ਪਿਛਲੇ ਨਾਲ। ਇਹ ਵਾਂਰਤਿਕ ਪਾਠ ਹੈ। ਜ਼ਫਰਨਾਮੇ ਵਿਚ ਵੀ ਲਿਖਤ ਬੀੜਾਂ ਵਿਚ ਏਹੋ ਗੜਬੜਾਂ ਮਿਲਦੀਆਂ ਹਨ। ਹਕਾਯਤਾਂ ਦੇ ਮੰਗਲਮਯ ਬੈਤ ਕਈਆਂ ਬੀੜਾਂ ਵਿਚ ਹਕਾਯਤਾਂ ਦੇ ਸ਼ੁਰੂਆਤ ਵਿਚ ਹਨ, ਕਈਆਂ ਵਿਚ ਅੰਤ ਵਿਚ ਹਨ। ਏਸ ਵਿਚਾਰ 'ਚੋਂ ਨਿਕਲਣਾ ਬਹੁਤ ਔਖਾ ਹੈ, ਪਰ ਡੁਬਿਆਂ ਬਿਨਾ ਤਰਨਾਂ ਨਹੀਂ ਔਂਦਾ। ਇਹੋ ਹਾਲਤ 'ਪਵਣੁ ਗੁਰੂ' ਸ਼ਲੋਕੁ ਦੀ ਹੈ। '੪੦ ਪਉੜੀਆਂ ਵਾਲਾ ਜਪੁ ਸੀ' ਵਾਲਾ ਵੀ ਖਿਆਲ ਕੱਚਾ ਹੀ ਸਾਬਤ ਹੁੰਦਾ ਹੈ। ਜੇ ਮਨ ਕਿਤੇ ਟਿਕ ਗਿਆ ਤਾਂ ਟਿਕਣ ਵੇਲੇ ਕਲਮ ਪਕੜਾਂਗਾ, ਅਜੇ ਤਾਂ ਡਾਵਾਂਡੋਲ ਹੈ।

(ਅ) ਸ਼੍ਰੀ ਜਪੁ ਜੀ ਵਿਚ ਦੂਹ ਦੂਹ ਦੀਆਂ ਇਕ ਇਕ ਕੀਤੀਆਂ ਪਉੜੀਆਂ ਅਤੇ ਰਹੀਆਂ ਹੋਈਆਂ ਤੁਕਾਂ ਦਾ ਵੇਰਵਾ :—

(੧) ਪਉੜੀ ਨੰ: ੫, ਪਉੜੀ ਨੰ: ੭, ਪਉੜੀ, ਨੰ: ੧੬, ਪਉੜੀ, ਨੰ: ੨੧, ਪਉੜੀ ਨੰ: ੨੭ ਅਤੇ ਪਉੜੀ ਨੰ: ੩੭ ਦੂਹ ਦੂਹ ਪਉੜੀਆਂ ਤੋਂ ਇਕ ਇਕ ਹੋਈਆਂ ਹੋਈਆਂ ਹਨ। ਇਹ ਲਿਖਾਰੀਆਂ ਤੋਂ ਹੋਈਆਂ ਭੁੱਲਾਂ ਦਾ ਹੀ ਨਤੀਜਾ ਜਨਤਾ ਦੇ ਸਾਹਮਣੇ ਆਇਆ ਹੋਇਆ ਹੈ।

## ਰਹੀਆਂ ਤੁਕਾਂ ਦਾ ਵੇਰਵਾ :—

| ਨੰ: | ਪਉੜੀ ਨੰ: | ਰਹੀਆਂ ਤੁਕਾਂ ਦੀ ਗਿਣਤੀ | ਫੁਟ ਨੋਟ |
|---|---|---|---|
| ੧ | ੪ | ੧ | |
| ੨ | ੫ ਤੋਂ ੭ ਤੱਕ | ੪ | ਪਉੜੀ ਨੰ: ੫ ਤੋਂ ਲੈਕੇ ੭ ਤਕ, ਜੋ ਆਖਰੀ ਚਹੁੰ ਤੁਕਾਂ ਨੂੰ ਮੁਖ ਮੰਨ ਕੇ ਹਿਸਾਬ ਕੀਤਾ ਜਾਵੇ ਤਾਂ ਰਹੀਆਂ ਤੁਕਾਂ ਦੀ ਗਿਣਤੀ ੭ ਹੋ ਜਾਂਦੀ ਹੈ। |
| ੩ | ੧੮ | ੨ | |
| ੪ | ੧੯ | ੧ | |
| ੫ | ੨੨ | ੧ | |
| ੬ | ੨੫ | ੧ | |
| ੭ | ੨੮ | ੧ | |
| ੮ | ੨੯ | ੧ | |
| ੯ | ੩੨ | ੧ | |
| ੧੦ | ੩੪ | ੧ | |
| ੧੧ | ੩੫ | ੨ | |
| ੧੨ | ੩੮ | ੧ | |
| | | ਜੜ ੧੭ | ਜੇ ਪਉੜੀ ਨ: ੫ ਤੋਂ ੭ ਤਕ ੭ ਤੁਕਾਂ ਰਹੀਆਂ ਗਿਣੀਏ ਤਾਂ ਜੋੜ ੨੦ ਹੁੰਦਾ ਹੈ। |

# ਕਾਂਤੇਸ਼ ਆਯੁਰਵੈਦਿਕ ਫਾਰਮੇਸੀ ਕਪੂਰਥਲਾ ਦੇ ਚਮਤਕਾਰ

## K. K. T.

ਸੰਸਾਰੀ ਜੀਵਨ ਨੂੰ ਸੁਖੀ ਰਖਣ ਵਾਸਤੇ ਮਨੁਖ ਵਿਚ ਕਾਮ-ਸ਼ਕਤੀ ਦਾ ਪੂਰਾ ਰਹਿਣਾ ਬੜਾ ਜ਼ਰੂਰੀ ਹੈ। ਕਾਮ-ਸ਼ਕਤੀ ਦੀ ਕਮਜ਼ੋਰੀ ਔਰਤ-ਮਰਦ ਵਿਚ ਚਿੜ-ਚਿੜਾਪਨ ਅਤੇ ਕ੍ਰੋਧ ਨੂੰ ਪੈਦਾ ਕਰਦੀ ਹੈ। ਕਾਮ-ਸ਼ਕਤੀ ਤੋਂ ਬਿਨਾਂ ਗ੍ਰਿਹਸਥ ਜੀਵਨ ਫਿਕਾ ਹੋ ਜਾਂਦਾ ਹੈ ਅਤੇ ਬੁੱਧਿ ਦਾ ਵਿਕਾਸ਼ ਬਿਲਕੁਲ ਨਾਸ਼ ਹੋ ਜਾਂਦਾ ਹੈ। ਮਨੁਖ ਕਾਮ ਤੋਂ ਹੀ ਪੈਦਾ ਹੋਇਆ ਹੈ ਅਤੇ ਮਰਨ ਤੱਕ ਕਾਮ ਨਾਲ ਹੀ ਨਿਭਦਾ ਹੈ। ਆਦਮੀ ਲਈ ਕਾਮ-ਸ਼ਕਤੀ ਨੂੰ ਸਾਰੇ ਜੀਵਨ ਵਿਚ ਪੂਰਾ ਰੱਖਣਾਂ ਅਤਿ ਜ਼ਰੂਰੀ ਹੈ ਅਤੇ ਏਸ ਦੇ ਪੂਰੇ ਹੋਣ ਤੋਂ ਹੀ ਸੰਤਾਨ ਪੈਦਾ ਹੋ ਸਕਦੀ ਹੈ। ਏਸ ਵਾਸਤੇ ਸਾਡੀ ਤੱਯਾਰ ਕੀਤੀ ਹੋਈ ਕੇ.ਕੇ.ਟੀ. ਗੋਲੀਆਂ 40 ਸਾਲ ਤੋਂ ਤਜਰਬੇ ਵਿਚ ਆਈ ਹੋਈ ਦਵਾਈ ਹੈ। ਖੁਰਾਕ ਤਿੰਨ ਗੋਲੀਆਂ ਸਵੇਰੇ ਅਤੇ ਤਿੰਨ ਗੋਲੀਆਂ ਰਾਤਿ ਨੂੰ ਸੌਣ ਵੇਲੇ ਕੋਸੇ ਦੁਧ ਨਾਲ ਹੈ, ਪ੍ਰਹੇਜ ਸਿਰਫ ਖਟਿਆਈ ਅਤੇ ਅਚਾਰ ਹੈ। ਕੀਮਤ 100 ਗੋਲੀ 25/- ਪੰਜੀ ਰੁਪੈ।

ਕਾਮ-ਸ਼ਕਤੀ ਨੂੰ ਮਜ਼ਬੂਤ ਕਰਨ ਲਈ 'ਸਿੰਗ੍ਰਫਾਦਿ ਤੇਲ' ਦਾ ਤਿਲਾ ਵੀ ਨਾਲ ਹੀ ਸੇਵਨ ਕਰੋ। ਕੀਮਤ-ਪੰਜ ਗ੍ਰਾਮ 13/00 ਰੁਪੈ।

# ਔਲਾਦ

ਪੁਤਰਾਂ ਨਾਲ ਹੀ ਸੰਸਾਰ ਦੀ ਸਾਂਝ ਬਣਦੀ ਹੈ, ਜਿਸ ਦੇ ਔਲਾਦ ਨਹੀਂ ਹੁੰਦੀ ਉਹ ਆਪਣੀ ਜ਼ਿੰਦਗੀ ਨੂੰ ਰਸ ਤੋਂ ਖਾਲੀ ਮਹਿਸੂਸ ਕਰਕੇ ਹਮੇਸ਼ਾਂ ਝੂਰਦਾ ਰਹਿੰਦਾ ਹੈ। ਪਰ ਔਲਾਦ ਲਈ ਮਰਦ ਅਤੇ ਔਰਤ ਦੋਹਾਂ ਨੂੰ ਤੰਦਰੁਸਤ ਬਣੌਣਾ ਜ਼ਰੂਰੀ ਹੈ। ਜੇ ਦੋਹਾਂ ਚੋਂ ਇਕ ਵਿਚ ਕੋਈ ਰੋਗ ਯਾ ਨੁਕਸ ਹੋਵੇ ਤਾਂ ਘਰ ਸੁੰਵਾ ਲਗਦਾ ਹੈ।

ਔਲਾਦ ਇਕ ਮਿਠਾ ਮੇਵਾ ਹੈ। ਪ੍ਰੇਮ ਦਾ ਪੂਰਣ ਪਾਤ੍ਰ ਫਕਤ ਔਲਾਦ ਹੀ ਹੁੰਦੀ ਹੈ। ਔਲਾਦ ਦੇ ਲੋੜਵੰਦ ਸਾਥੋਂ ਤਸੱਲੀ ਬਖਸ਼ ਇਲਾਜ ਕਰਵਾ ਸਕਦੇ ਹਨ।

# ਬਵਾਸੀਰ

ਬਹੁਤ ਨਾਮੁਰਾਦ ਬੀਮਾਰੀ ਬਵਾਸੀਰ ਹੈ, ਇਹ ਬੀਮਾਰੀ ਅਠ ਮਹਾਅਸਾਧਯ ਰੋਗਾਂ ਵਿਚ ਗਿਣੀ ਹੋਈ ਹੈ, ਆਮ ਲੋਕ ਖੁਸ਼ਕ ਅਤੇ ਤਰ ਦੋ ਕਿਸਮ ਦੀ ਬਵਾਸੀਰ ਮੰਨਦੇ ਹਨ, ਬਵਾਸੀਰ ਦਾ ਸ਼ਰਤੀਆ ਇਲਾਜ ਸਾਡੇ ਪਾਸੋਂ ਕਰਵਾ ਕੇ ਲਾਭ ਉਠਾਓ।

# ਦਰਦ ਗੁਰਦਾ

ਇਹ ਬਹੁਤ ਨਾਮਰਾਦ ਬੀਮਾਰੀ ਹੈ—ਜਦੋਂ ਦਰਦ ਗੁਰਦੇ ਦਾ ਦੋਰਾ ਪੈਂਦਾ ਹੈ-ਉਦੋਂ ਆਦਮੀ ਦੀ ਹਾਲਤ ਬੜੀ ਹੀ ਤਰਸਯੋਗ ਹੁੰਦੀ ਹੈ। ਏਸ ਦਾ ਐਲੋਪੈਥਿਕ ਇਲਾਜ ਵੱਹੀ ਤੌਰ ਤੇ ਮਾਰਫੀਏ ਦਾ ਇੰਜੈਕਸ਼ਨ ਹੈ, ਪਰ ਏਸ ਨਾਲ ਗੁਰਦੇ ਦੀ ਪੱਥਰੀ ਹੋਰ ਮਜ਼ਬੂਤ ਅਤੇ ਕਰੜੀ ਹੋ ਜਾਂਦੀ ਹੈ ਅਤੇ ਪੰਦਰਾਂ ਵੀਹ ਇੰਜੈਕਸ਼ਨ ਤੋਂ ਬਾਦ ਅਪਰੇਸ਼ਨ ਲਈ ਮਜਬੂਰ ਕਰ ਦੇਂਦੀ ਹੈ, ਦਰਦ ਗੁਰਦੇ ਦਾ ਵਧੀਆ ਇਲਾਜ ਆਯੁਰਵੈਦਿਕ ਹੈ-ਜੋ ਦਰਦ ਨੂੰ ਅੱਧੇ ਘੰਟੇ ਵਿਚ ਖਤਮ ਕਰ ਦੇਂਦਾ ਹੈ ਅਤੇ ਪੰਜੀ ਦਿਨਾਂ ਵਿਚ ਪਥਰੀ ਨੂੰ ਪੇਸ਼ਾਬ ਰਾਹੀਂ ਖਾਰ ਕੇ ਕੱਢ ਦੇਂਦਾ ਹੈ, ਏਸ ਇਲਾਜ ਲਈ ਸਾਡੀ ਫਾਰਮੇਸੀ ਵਿਚ ਦਰਸ਼ਨ ਦਿਓ ਅਤੇ ਲਾਭ ਉਠਾਓ।

# ਦਮਾ

ਅਸਲ ਦਮਾ ਤਾਂ ਕਿਸੇ ਵੀ ਦਵਾਈ ਦੇ ਕਾਬੂ ਨਹੀਂ ਆਉਂਦਾ, ਐਲੋਪੈਥਿਕ ਹੋਮਯੋਪੈਥਿਕ, ਨੇਚੁਰਲ ਕਿਓਰ, ਯੂਨਾਨੀ ਅਤੇ ਆਯੁਰਵੈਦਿਕ ਮਸ਼ਹੂਰ ਦਵਾਈਆਂ ਫੇਲ ਹੋ ਚੁਕੀਆਂ ਹਨ। ਲੱਖਾ ਬੰਦੇ ਦਮੇ ਦੇ ਇਲਾਜ ਲਈ ਭਟਕ ਭਟਕ ਕੇ ਆਪਣਾ ਤਨ ਧਨ ਬਰਬਾਦ ਕਰ ਚੁਕ ਹਨ, ਏਸ ਵਾਸਤੇ ਸਾਡੇ ਤਜਰਬੇ ਵਿਚ ਇਕ ਸਾਧੂਆਨਾ ਟੋਟਕਾ ਆਇਆ ਹੈ—ਜੀਨੂੰ ਇਹ ਮਾਫਕ ਆ ਜਾਂਦਾ ਹੈ—ਉਸ ਨੂੰ ਦਮਾ ਦੁੱਖ ਨਹੀਂ ਦੇਂਦਾ। ਇਕ ਗੱਲ ਸਾਰਿਆਂ ਹਕੀਮਾਂ, ਡਾਕਟਰਾਂ ਅਤੇ ਵੈਦਾਂ ਨੂੰ ਧਯਾਨ ਵਿਚ ਰਖਣ ਵਾਲੀ ਹੈ ਜਿਸ ਤੋਂ ਬਹੁਤਿਆਂ ਦਾ ਭਲਾ ਹੋ ਸਕਦਾ ਹੈ ਅਤੇ ਮੇਰੇ ਤਜਰਬੇ ਵਿਚ ਆਈ ਹੋਈ ਹੈ ਕਿ ਜਿਸ ਮਰੀਜ਼ ਨੂੰ ਕੋਈ ਜ਼ਹਿਰ, ਸੰਖੀਆ, ਮਿਠਾ ਤੇਲੀਆ ਆਦਿ

ਦਿਤਾ ਜਾਵੇ, ਉਸਦਾ ਦਮਾ ਕਿਸੇ ਵੀ ਇਲਾਜ ਨਾਲ ਨਹੀਂ ਜਾਂਦਾ। ਦਮੇ ਵਾਸਤੇ ਜਿਹੜਾ ਆਦਮੀ ਸਾਡੇ ਤਜਰਬੇ ਤੋਂ ਫਾਇਦਾ ਉਠਾਉਣਾ ਚਾਹੇ, ਉਹ ਉਠਾ ਸਕਦਾ ਹੈ ।

## ਟੀ. ਬੀ.

ਏਸ ਨੂੰ ਸਿੱਲ, ਤਪਦਿਕ ਰਾਜਜ ਯਕਸ਼ਮਾਂ, ਚਾਂਦ੍ਰ ਰੋਗ ਆਦਿਕ ਨਾਮ ਵੀ ਦਿਤੇ ਜਾਂਦੇ ਹਨ। ਭਾਵੇਂ ਇਹਨਾਂ ਦਿਆਂ ਨਿਦਾਨਾਂ ਅਤੇ ਪੂਰਵ ਰੂਪਾਂ ਵਿਚ ਕੁਝ ਫਰਕ ਹਨ ਪਰ ਤਾਂ ਵੀ ਅਜ ਕਲ ਆਮ ਟੀ. ਬੀ. ਨਾਮ ਹੀ ਮਸ਼ਹੂਰ ਹੋ ਗਿਆ ਹੈ, ਇਹ ਬੜੀ ਖ਼ਤਰਨਾਕ ਬੀਮਾਰੀ ਹੈ, ਏਸ ਨੂੰ ਕਦੀ ਵੀ ਭੁੱਲਿਆ ਨਹੀਂ ਜਾ ਸਕਦਾ। ਏਸ ਦਾ ਜੋ ਆਯੁਰਵੈਦਿਕ ਇਲਾਜ ਕਰਵੌਣਾਂ ਪਸੰਦ ਕਰਦੇ ਹੋਣ—ਉਹ ਸਾਡੀ ਸੇਵਾ ਲੈ ਸਕਦੇ ਹਨ।

## ਗੰਠੀਆਂ

ਆਯੁਰਵੇਦ ਅਨੁਸਾਰ ਵਾਤ ਰੋਗ ਹੈ। ਵਾਤ ਦੀਆਂ 84 ਕਿਸਮਾਂ ਮੰਨੀਆਂ ਜਾਂਦੀਆਂ ਹਨ। ਪਰ ਅਧਰੰਗ, ਲਕਵਾ, ਰੀਹ ਆਦਿਕ ਵਾਤ ਦੇ ਵਡੇ ਰੋਗ ਹਨ, ਸਾਡੇ ਪਾਸੋਂ ਇਹਨਾਂ ਦਾ ਅਤਿ ਉਤਮ ਇਲਾਜ ਕਰਵਾਉ ਅਤੇ ਲਾਭ ਉਠਾਓ।

## ਆਤਸ਼ਕ

ਇਹ ਰੋਗ ਉੜੀਸਾ, ਸੀ. ਪੀ., ਮਦਰਾਸ ਆਦਿਕ ਸੂਬਿਆਂ ਵਿਚ ਪੰਜਾਬ ਨਾਲੋਂ ਜ਼ਿਆਦਾ ਹੈ, ਏਸਨੂੰ ਐਲੋਪੈਥਿਕ ਦਵਾਈਆਂ ਨੇ ਹੋਰ ਵੀ ਗਹਿਰਾ ਬਣਾ ਦਿਤਾ ਹੈ ਅਤੇ ਚੌਥੇ ਸਾਲ ਫੇਰ ਇਲਾਜ ਕਰਵੌਣਾਂ ਪੈਂਦਾ ਹੈ, ਕਿਉਂਕਿ ਏਸ ਦੀ ਦਵਾਈ ਬੜੀ ਮਿਹ-ਨਤ ਲੈਂਦੀ ਹੈ। ਆਤਸ਼ਕ (ਉਪਦੰਸ਼) ਅਤੇ ਸੁਜਾਕ ਕੁਰੱਰਾ ਵਗੈਰਾ ਨਾਮੁਰਾਦ ਬੀਮਾਰੀਆਂ ਦੇ ਇਲਾਜ ਲਈ ਆ ਕੇ ਫਾਇਦਾ ਉਠਾਓ।

## ਫੁਲਬਹਿਰੀ, ਕੋੜ੍ਹ ਅਤੇ ਚੰਬਲ

ਇਹ ਸਾਰੀਆਂ ਇਕ ਹੀ ਕਿਸਮ ਦੀਆਂ ਬੀਮਾਰੀਆਂ ਹਨ, ਪਰ ਇਹਨਾਂ ਦੀ ਜੜ੍ਹ ਗੁਔਣੀ ਬੜੀ ਔਖੀ ਹੈ। ਜਿਹੜੇ ਬੰਦੇ ਇਹਨਾਂ ਬੀਮਾਰੀਆਂ ਤੋਂ ਸਦਾ ਲਈ ਅਰਾਮ ਦੇ ਖਾਹਸ਼ਮੰਦ ਹਨ, ਉਹ ਦਰਸ਼ਨ ਦੇਣ ਅਤੇ ਲਾਭ ਉਠਾਓਣ।

ਸ੍ਵਾਮੀ ਹਰਿਨਾਮ ਦਾਸ ਵੈਦਰ

ਕਾਂਤੇਸ਼ ਆਯੁਰਵੈਦਿਕ ਫਾਰਮੇਸੀ ਕਪੂਰਥਲਾ (ਪੰਜਾਬ)

## ਏਸ ਕਲਮ ਦੀਆਂ ਹੋਰ ਲਿਖੀਆਂ ਹੋਈਆਂ ਪੁਸਤਕਾਂ ਦੀ ਸੂਚੀ

(੧) ਸ੍ਰੀ ਜਪੁ ਜੀ ਸਟੀਕ — ਕੀਮਤ 5/: ਰੁਪੈ

(੨) ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ 'ਪਰਾਤਨਿ ਬੀੜਾਂ ਤੇ ਵਿਚਾਰ' (ਭਾਗ ੧) — ਕੀਮਤ 5/: ਰੁਪੈ

(੩) ਪੁਰਾਤਨਿ ਬੀੜਾ ਤੇ ਵਿਜ਼ਾਰ ਭਾਗ ੨, — ਕੀਮਤ 5/: ਰੁਪੈ

(੪) ਸ੍ਰੀ ਸਰਬਲੋਹ ਗ੍ਰੰਥ ਵਿੱਚੋਂ 'ਖਾਲਸਾ ਪ੍ਰਕਾਸ਼' — ਕੀਮਤ 2 ਰੁ: 50 ਪੈਸੇ

(੫) ਸ੍ਰੀ ਸਬਰਲੋਹ ਗ੍ਰੰਥ ਜੀ ਦੀ ਵਾਕਫੀਯਤ ਭਾਗ ੧ — ਕੀਮਤ 1 ਰੁਪੈ 50 ਪੈਸੇ

(੬) ਵਿਨਯ ਪਤ੍ਰਿਕਾ—
ਸ੍ਰੀ ਸਤਿਗੁਰੂ ਭਗਵਾਨ ਸ੍ਰੀ ਚੰਦ੍ਰ ਜੀ ਮਹਾਰਾਜ — ਕੀਮਤ 2 ਰੁਪੈ 50 ਪੈਸੇ

## ਛਪਣ ਵਾਲੀਆਂ ਪੁਸਤਕਾਂ

(੧) ਸ੍ਰੀ ਸਰਬਲੋਹ ਗ੍ਰੰਥ-ਸੰਪਾਦਿਤ (੨) ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ

ਪ੍ਰਕਾਸ਼ਕ—ਰਾਮੇਸ਼ ਚੰਦ੍ਰ ਸੂਰੀ
ਕਾਂਤੇਸ਼ ਆਯੁਰਵੈਦਿਕ ਫਾਰਮੇਸੀ ਕਪੂਰਥਲਾ (ਪੰਜਾਬ)